# ਜੀਵਨ ਜੁਗਤਿ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਸ਼ੇ ਅਨੁਸਾਰ

ਪ੍ਰੋ. ਬਲਵਿੰਦਰ ਸਿੰਘ 'ਜੌੜਾ ਸਿੰਘਾ'

**ਸਾਹਿਬ ਪਬਲੀਕੇਸ਼ਨਜ਼**

ਅਕਾਲ ਪੁਰਖ ਕੀ ਫ਼ੌਜ ਦਾ ਇਕ ਅਦਾਰਾ

**JIWAN JUGAT** (A Collection of Religious Articles)

*by :*

**Prof. Balwinder Singh 'Jaura Singha'**

H-1227, Gali No. 3, Guru Nanak Pura,
P.O. Jawala Flour Mills, Amritsar (Punjab)



ਪ੍ਰਕਾਸ਼ਨ ਵਰ੍ਹਾ : 2006

*ਮਿਲਣ ਦਾ ਪਤਾ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

*ਪ੍ਰਕਾਸ਼ਕ :*

**ਸਾਹਿਬ ਪਬਲੀਕੇਸ਼ਨਜ਼**

ਅਕਾਲ ਹਾਊਸ, ਭਗਤਾਂ ਵਾਲਾ, ਅੰਮ੍ਰਿਤਸਰ

*ਪ੍ਰਿੰਟਰਜ਼ :*

**ਪ੍ਰਿੰਟਵੈੱਲ**

146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

**ਮੁੱਲ 100-00**

# ਸਮਰਪਿਤ

*ਸਤਿਕਾਰਯੋਗ ਮਾਤਾ ਪਿਤਾ*
*ਸਰਦਾਰਨੀ ਸਵਿੰਦਰ ਕੌਰ*
*ਅਤੇ*
*ਸਰਦਾਰ ਮਹਿੰਦਰ ਸਿੰਘ*
*ਜੀ ਨੂੰ !*

# ਦੋ ਸ਼ਬਦ

ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੁਆਰਾ ਨਿਰਮਲ ਪੰਥ ਦੀ ਸਥਾਪਨਾ ਦਾ ਉਦੇਸ਼ ਇਕ ਚੰਗੇ ਮਨੁੱਖ ਦੀ ਸਿਰਜਨਾ ਕਰਨਾ ਸੀ। ਉਨ੍ਹਾਂ ਦਾ ਆਦਰਸ਼ ਮਨੁੱਖ 'ਗੁਰਮੁਖ' ਸੀ। ਗੁਰਮੁਖ ਵਿਅਕਤੀ ਚੰਗੇ ਗੁਣਾਂ ਦਾ ਧਾਰਨੀ ਹੁੰਦਾ ਹੋਇਆ ਸਮਾਜ ਦਾ ਪਥ-ਪ੍ਰਦਰਸ਼ਕ ਵੀ ਹੁੰਦਾ ਹੈ। ਇਕ ਵਿਅਕਤੀ ਚੰਗਾ ਕਿਵੇਂ ਬਣੇ, ਉਸ ਵਿਚ ਗੁਰਮੁਖਤਾਈ ਕਿਵੇਂ ਆਵੇ ਤਾਂ ਕਿ ਉਹ ਸਮਾਜ ਨੂੰ ਸੇਧ ਦੇ ਸਕੇ, ਇਸ ਲਈ ਜੁਗਤਿ ਦੀ ਲੋੜ ਹੁੰਦੀ ਹੈ। ਇਸ ਵਾਸਤੇ ਉਨ੍ਹਾਂ ਸ਼ਬਦ ਦੀ ਸੇਧ ਲਈ। ਇਹ ਸ਼ਬਦ ਬ੍ਰਹਮ ਦੇ ਬੋਲ ਸਨ, ਜੋ ਗੁਰੂ ਨਾਨਕ ਸਾਹਿਬ ਅਤੇ ਦੂਸਰੇ ਗੁਰੂ ਸਾਹਿਬਾਨਾਂ ਨੂੰ ਇਕ ਨਿਰੰਕਾਰ ਵੱਲੋਂ ਬਖ਼ਸ਼ਿਸ਼ ਹੋਏ। ਇਹ ਬਖ਼ਸ਼ਿਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸਾਡੇ ਕੋਲ ਸਦਾ ਮੌਜੂਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਸ਼ੇ ਅਨੁਸਾਰ ਮਨੁੱਖ ਜੇ ਜੀਵਨ ਦੀ ਘਾੜਤ ਘੜਦਾ ਹੈ ਤਾਂ ਉਹ ਗੁਰਮੁਖ ਬਣ ਜਾਂਦਾ ਹੈ। ਇਹ ਘਾੜਤ ਹੀ ਜੀਵਨ-ਜੁਗਤਿ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਮਨੁੱਖ ਦੇ ਸਰਵਪੱਖੀ ਵਿਕਾਸ ਲਈ ਲੋੜੀਂਦੇ ਸਾਧਨਾਂ ਦਾ ਬੜੇ ਵਿਸਤਾਰ ਨਾਲ ਵਰਣਨ ਹੋਇਆ ਹੈ। *ਜੀਵਨ ਜੁਗਤਿ* ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਸ਼ੇ ਅਨੁਸਾਰ ਜੀਵਨ ਦੀ ਘਾੜਤ ਲਈ ਸਹਾਇਕ ਅਹਿਮ ਪੱਖਾਂ ਬਾਰੇ ਜਾਣਕਾਰੀ ਦੇਣ ਦਾ ਯਤਨ ਕੀਤਾ ਗਿਆ ਹੈ।

ਪ੍ਰੋ. ਬਲਵਿੰਦਰ ਸਿੰਘ 'ਜੌੜਾ ਸਿੰਘਾ' ਇਕ ਉਤਸ਼ਾਹੀ ਨੌਜੁਆਨ ਲੇਖਕ ਹੈ। ਗੁਰਮਤਿ ਸਿਧਾਂਤਾਂ ਦੀ ਸੋਝੀ ਅਤੇ ਪ੍ਰਤਿਬਧਤਾ ਇਸ ਪੁਸਤਕ ਤੋਂ ਸਾਫ਼ ਝਲਕਦੀ ਹੈ। ਅਕਾਲ ਪੁਰਖ ਵਾਹਿਗੁਰੂ ਇਨ੍ਹਾਂ 'ਤੇ ਮਿਹਰ ਭਰਿਆ ਹੱਥ ਰੱਖੇ ਤਾਂ ਕਿ ਇਹ ਕੌਮ ਤੇ ਸਮਾਜ ਦੀ ਨਿਰੰਤਰ ਸੇਵਾ ਕਰਦੇ ਰਹਿਣ। ਇਹ ਮੇਰੀ ਅਰਦਾਸ ਹੈ।

**ਡਾ. ਜਸਵਿੰਦਰ ਕੌਰ ਢਿੱਲੋਂ**
*ਪ੍ਰੋਫ਼ੈਸਰ ਤੇ ਮੁਖੀ,*
ਭਗਤ ਪੂਰਨ ਸਿੰਘ ਚੇਅਰ, ਗੁਰੂ ਨਾਨਕ ਦੇਵ ਅਧਿਐਨ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ



ੴ ਵਾਹਿਗੁਰੂ ਜੀ ਕੀ ਫ਼ਤਹ ॥



ਗਿਆਨੀ ਜੋਗਿੰਦਰ ਸਿੰਘ
ਜਥੇਦਾਰ




ਸ੍ਰੀ ਅਕਾਲ ਤਖਤ ਸਾਹਿਬ,
ਸ੍ਰੀ ਅੰਮ੍ਰਿਤਸਰ।

ਨੰਬਰ ਅ:3/06/3113

ਮਿਤੀ 7-4-06

# ਸੰਦੇਸ਼

ਪ੍ਰੋ. ਬਲਵਿੰਦਰ ਸਿੰਘ 'ਜੌੜਾ ਸਿੰਘਾ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵੱਖ-ਵੱਖ ਅਦਾਰਿਆਂ ਵਿਚ ਲੰਬੇ ਸਮੇਂ ਤੋਂ ਕਾਰਜ ਕਰਨ ਦੇ ਨਾਲ-ਨਾਲ ਗੁਰਮਤਿ ਦੇ ਕਈ ਗੰਭੀਰ ਵਿਸ਼ਿਆਂ 'ਤੇ ਖੋਜ ਦਾ ਕਾਰਜ ਵੀ ਕਰ ਰਹੇ ਹਨ। ਖੋਜ ਦੇ ਕਾਰਜ ਨੂੰ ਸਰ-ਅੰਜਾਮ ਦੇਣ ਲਈ ਇਨ੍ਹਾਂ ਨੇ ਲੰਬਾ ਸਮਾਂ ਉੱਘੇ ਸਿੱਖ ਵਿਦਵਾਨਾਂ ਦੇ ਖੋਜ-ਪੱਤਰਾਂ, ਸਿੱਖ ਫ਼ਲਸਫ਼ੇ, ਸਿੱਖ ਇਤਿਹਾਸ ਅਤੇ ਸਿੱਖੀ ਸਿਧਾਂਤਾਂ ਦਾ ਡੂੰਘਾ ਅਧਿਅਨ ਕਰਨ ਤੋਂ ਬਾਦ ਗੁਰਮਤਿ ਦੇ ਵੱਖ-ਵੱਖ ਵਿਸ਼ਿਆਂ ਬਾਰੇ ਡੂੰਘੀ ਜਾਣਕਾਰੀ ਦੇਣ ਲਈ ਹੱਥਲੀ ਪੁਸਤਕ **"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਸ਼ੇ ਅਨੁਸਾਰ ਜੀਵਨ ਜੁਗਤਿ"** ਪੰਜਾਬੀ ਮਾਂ-ਬੋਲੀ ਦੀ ਝੋਲੀ ਵਿਚ ਪਾਈ ਹੈ। ਜਿਸ ਵਿਚ ਖਿਮਾ, ਨਿਮਰਤਾ, ਗੁਰੂ-ਹੁਕਮ, ਮਨਮੁਖ, ਗੁਰਮੁਖ ਅਤੇ ਪੰਜ ਵਿਕਾਰ ਆਦਿਕ ਵਿਸ਼ਿਆਂ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿਧ ਗੋਸਟਿ ਵਿਚ ਜੋਗ ਮਤ ਦੀ ਜੁਗਤਿ, ਬਾਰਹਮਾਹਾ ਤੁਖਾਰੀ ਵਿਚ ਕਦਰਾਂ-ਕੀਮਤਾਂ, ਆਸਾ ਦੀ ਵਾਰ ਦੇ ਸਮਾਜਿਕ ਆਦਰਸ਼, ਸਮਾਜਿਕ ਸਮੱਸਿਆਵਾਂ ਦੇ ਸੰਦਰਭ ਵਿਚ ਗੁਰੂ ਹੁਕਮ, ਧਰਮਸਾਲ, ਜਪੁ ਜੀ ਦੀ ਸਮਾਜਿਕ-ਜੁਗਤਿ ਆਦਿਕ ਗੰਭੀਰ ਵਿਸ਼ਿਆਂ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਅਤੇ ਫ਼ਲਸਫ਼ੇ ਅਨੁਸਾਰ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਹੈ। ਅਜਿਹੀ ਪੁਸਤਕ ਦੀ ਚਿਰੋਕਣੀ ਲੋੜ ਮਹਿਸੂਸ ਕੀਤੀ ਜਾ ਰਹੀ ਸੀ, ਜੋ ਪ੍ਰੋਫ਼ੈਸਰ ਸਾਹਿਬ ਨੇ ਲਗਨ ਤੇ ਲੰਬੇ ਸਮੇਂ ਦੀ ਮਿਹਨਤ ਨਾਲ ਪੂਰੀ ਕਰ ਦਿੱਤੀ ਹੈ। ਇਹ ਪੁਸਤਕ ਰਾਗੀਆਂ, ਪ੍ਰਚਾਰਕਾਂ, ਵਿਦਵਾਨਾਂ ਅਤੇ ਖੋਜੀਆਂ ਲਈ ਵੱਡਮੁੱਲੀ ਜਾਣਕਾਰੀ ਹੀ ਮੁਹੱਈਆ ਨਹੀਂ ਕਰੇਗੀ ਸਗੋਂ ਗਿਆਨ ਦੀਆਂ ਕਈ ਪਰਤਾਂ ਵੀ ਖੋਲ੍ਹੇਗੀ।

ਸਤਿਗੁਰੂ ਪ੍ਰੋ. ਬਲਵਿੰਦਰ ਸਿੰਘ 'ਜੌੜਾ ਸਿੰਘਾ' ਨੂੰ ਦੀਰਘ ਆਯੂ, ਬਿਬੇਕ ਬਲ-ਬੁੱਧ ਪ੍ਰਦਾਨ ਕਰਨ, ਤਾਂ ਜੋ ਆਉਣ ਵਾਲੇ ਸਮੇਂ ਵਿਚ ਉਨ੍ਹਾਂ ਦੀ ਕਲਮ ਸਿੱਖੀ ਦੀ ਹੋਰ ਸੇਵਾ ਕਰਦੀ ਰਹੇ।

ਗੁਰੂ ਰਾਖਾ!

ਗੁਰੂ ਪੰਥ ਦਾ ਦਾਸ,

ਜੋਗਿੰਦਰ ਸਿੰਘ

(ਜੋਗਿੰਦਰ ਸਿੰਘ)
ਜਥੇਦਾਰ

# ਆਦਿ ਕਥਨ

ਸ੍ਰੀ ਗੁਰੂ ਨਾਨਕ ਸਾਹਿਬ ਨੇ ਨਾਨਕ ਨਿਰਮਲ ਪੰਥ ਦੀ ਨੀਂਹ ਰੱਖੀ। ਇਕ ਚੰਗੇ ਕਦਰਾਂ-ਕੀਮਤਾਂ ਵਾਲੇ ਸਮਾਜ ਦੀ ਸਿਰਜਨਾ ਸਿੱਖ ਧਰਮ ਦੇ ਬਾਨੀਆਂ ਦਾ ਸੰਕਲਪ ਸੀ। ਇਸ ਲਈ ਪ੍ਰਭੂ ਹੁਕਮ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਾਹੀਂ ਇਕ ਚੰਗੇ ਮਨੁੱਖ, ਚੰਗੇ ਸਮਾਜ ਦੀ ਘਾੜਤ ਲਈ ਪਾਵਨ ਵਿਚਾਰ ਦਿੱਤੇ।

ਮਨੁੱਖਾ ਜੂਨ ਸਰਵੋਤਮ ਮੰਨੀ ਜਾਂਦੀ ਹੈ। ਇਹ ਸਰਵੋਤਮਤਾ ਉਸ ਦੀ ਬੌਧਿਕਤਾ ਦੇ ਵਿਕਾਸ ਕਰਕੇ ਹੈ; ਉਸ ਦੀਆਂ ਗਿਆਨ-ਇੰਦਰੀਆਂ ਤੇ ਕਰਮ-ਇੰਦਰੀਆਂ ਦੀ ਕਾਰਜ-ਕੁਸ਼ਲਤਾ ਕਰਕੇ ਹੈ। ਮਨੁੱਖ ਦੀ ਵਡਿਆਈ ਸੰਬੰਧੀ ਪਾਵਨ ਗੁਰਵਾਕ ਹੈ :

**ਲਖ ਚਉਰਾਸੀਹ ਜੋਨਿ ਸਬਾਈ ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੫)*

ਸੰਸਾਰ ਵਿਚ ਮਨੁੱਖ ਦੀ ਸਰਦਾਰੀ ਹੈ। ਪਰ ਫਿਰ ਵੀ ਉਹ ਦੁਖੀ ਹੈ, ਉਸ ਦਾ ਮਨ ਅਸ਼ਾਂਤ ਹੈ। ਗੁਰਬਾਣੀ ਅਨੁਸਾਰ ਸੰਸਾਰੀ ਦੁੱਖ, ਮਾਨਸਿਕ ਅਸ਼ਾਂਤੀ ਆਦਿ ਮਨੁੱਖ ਦੁਆਰਾ ਅਪਣਾਈ ਜੀਵਨ-ਜੁਗਤਿ ਕਰਕੇ ਹੈ। ਮਨੁੱਖ ਇਸ ਜਨਮ ਦੀ ਸਾਰਥਿਕਤਾ ਨੂੰ ਨਾ ਸਮਝ ਕੇ ਕੂੜ-ਕਾਰਜਾਂ ਵਿਚ ਉਲਝ ਗਿਆ। ਇਹ ਕੂੜ-ਕਾਰਜ ਹੀ ਉਸ ਲਈ ਜੰਜਾਲ ਬਣ ਗਏ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਮਨੁੱਖ ਦੀ ਮੂਲ ਸਮੱਸਿਆ, ਉਸ ਦੇ ਕਾਰਣ ਅਤੇ ਉਪਾਅ ਲਈ ਇਹ ਸ਼ਬਦ ਉਚਾਰੇ ਹਨ :

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧)*

ਮਨੁੱਖ ਦੀ ਬੇਚਾਰਗੀ ਵਾਲੀ ਹਾਲਤ ਦਾ ਵਰਣਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ ਬੜੇ ਵਿਸਥਾਰ ਨਾਲ ਹੋਇਆ ਹੈ। ਮਨੁੱਖ ਲਈ ਸਹੀ ਮਾਰਗ ਕਿਹੜਾ ਹੈ, ਕਿਹੜੀ ਜੁਗਤਿ ਅਪਨਾਉਣ ਦੀ ਲੋੜ ਹੈ ? ਇਸ ਦੀ ਸੋਝੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਮਿਲਦੀ ਹੈ। ਗੁਰਬਾਣੀ ਦੇ ਗਿਆਨ ਰੂਪੀ ਚਾਨਣ ਰਾਹੀਂ ਮਨੁੱਖੀ ਸਮੱਸਿਆਵਾਂ ਦਾ ਹੱਲ ਕੱਢਿਆ ਜਾ ਸਕਦਾ ਹੈ :

**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨ ਆਏ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੭)*

ਹੱਥਲੀ ਪੁਸਤਕ ਵਿਚ ਮਨੁੱਖੀ ਜੀਵਨ ਦੇ ਨਾਲ ਸੰਬੰਧਿਤ ਸਮੱਸਿਆਵਾਂ ਅਤੇ ਇਸ ਜੀਵਨ ਦੀ ਸਾਰਥਿਕਤਾ ਕਿਵੇਂ ਬਣੇ, ਆਦਿ ਬਾਰੇ ਵਿਚਾਰ ਸਾਂਝ ਪਾਉਣ ਦਾ ਯਤਨ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਜੋ ਜੀਵਨ-ਜੁਗਤਿ ਅਪਣਾਈ ਜਾਣੀ ਚਾਹੀਦੀ ਹੈ, ਉਸ ਦੇ

ਕੁਝ ਪੱਖਾਂ ਬਾਰੇ ਸਮਝਣ ਦਾ ਇਕ ਕਿਣਕਾ ਮਾਤਰ ਉਪਰਾਲਾ ਇਸ ਵਿਚਲੀ ਸਮੱਗਰੀ ਰਾਹੀਂ ਕੀਤਾ ਗਿਆ ਹੈ।

ਇਸ ਪੁਸਤਕ ਦੀ ਪ੍ਰਕਾਸ਼ਨਾ ਕਰਦੇ ਸਮੇਂ ਬਹੁਤ ਸਾਰੀਆਂ ਸਤਿਕਾਰਤ ਹਸਤੀਆਂ ਦੇ ਆਪਣੇ ਬਹੁਮੁੱਲੇ ਵਿਚਾਰਾਂ ਰਾਹੀਂ ਦਿੱਤੇ ਸਹਿਯੋਗ ਦਾ ਸ਼ਬਦਾਂ ਰਾਹੀਂ ਧੰਨਵਾਦ ਤਾਂ ਨਹੀਂ ਕੀਤਾ ਜਾ ਸਕਦਾ, ਫਿਰ ਵੀ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਜਿਨ੍ਹਾਂ ਨੇ ਆਪਣੇ ਸੰਦੇਸ਼ ਰਾਹੀਂ ਥਾਪੜਾ ਦਿੱਤਾ ਹੈ, ਦਾ ਤਹਿ ਦਿਲੋਂ ਧੰਨਵਾਦ ਹੈ। ਡਾ. ਜਸਵਿੰਦਰ ਕੌਰ (ਢਿੱਲੋਂ) ਦੀ ਪ੍ਰੇਰਨਾ ਤੇ ਕੀਤੇ ਮਾਰਗ-ਦਰਸ਼ਨ ਲਈ ਉਨ੍ਹਾਂ ਪ੍ਰਤੀ ਸਤਿਕਾਰ ਭਾਵਨਾ ਬਣੀ ਰਹੇਗੀ। ਡਾ. ਬਲਵੰਤ ਸਿੰਘ (ਢਿੱਲੋਂ) ਵੱਲੋਂ ਦਿੱਤੇ ਸੁਝਾਅ ਮੇਰੇ ਲਈ ਹਮੇਸ਼ਾਂ ਹੀ ਅਮੁੱਲ ਰਹੇ ਹਨ। ਆਪਣੀ ਸੁਪਤਨੀ ਕੁਲਦੀਪ ਕੌਰ ਦਾ ਵੀ ਧੰਨਵਾਦ ਹੈ ਕਿਉਂਕਿ ਉਸ ਦੁਆਰਾ ਨਿਭਾਈਆਂ ਜਾ ਰਹੀਆਂ ਪਰਿਵਾਰਕ ਜ਼ਿੰਮੇਵਾਰੀਆਂ ਕਰਕੇ ਹੀ ਸਮੇਂ ਦੀ ਵਿਹਲ ਮਿਲਦੀ ਰਹੀ ਹੈ।

'ਅਕਾਲ ਪੁਰਖ ਦੀ ਫ਼ੌਜ' ਦੀ ਕੇਂਦਰੀ ਕਮੇਟੀ ਦੇ ਸਮੂਹ ਵੀਰ, ਜਿਨ੍ਹਾਂ ਇਸ ਪੁਸਤਕ ਨੂੰ ਛਪਵਾਉਣ ਲਈ ਉਪਰਾਲਾ ਕੀਤਾ, ਦਾ ਵਿਸ਼ੇਸ਼ ਧੰਨਵਾਦ ਹੈ। ਸ. ਜਸਵਿੰਦਰ ਸਿੰਘ ਐਡਵੋਕੇਟ, ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮਿਲਦੇ ਮਾਣ-ਪਿਆਰ ਦਾ ਦਾਸ ਹੱਕ-ਅਧਿਕਾਰੀ ਨਹੀਂ, ਬਲਕਿ ਇਹ ਉਸ ਵੀਰ ਦੇ ਵਡੱਪਣ ਦੀ ਨਿਸ਼ਾਨੀ ਹੈ। ਦਾਸ ਇਸ ਧੰਨਵਾਦ ਰਾਹੀਂ ਉਨ੍ਹਾਂ ਨਾਲ ਆਪਣਾ ਹੱਕ ਜਤਾਉਣ ਦਾ ਯਤਨ ਕਰ ਰਿਹਾ ਹੈ।

ਇਸ ਪੁਸਤਕ ਵਿਚਲੀਆਂ ਉਕਾਈਆਂ ਮੇਰੀ ਅਲਪ ਬੁੱਧੀ ਕਰਕੇ ਹੋਈਆਂ ਹਨ। ਬਾਕੀ ਜੋ ਕਿਤੇ ਚੰਗਾ ਹੈ, ਉਹ ਵਾਹਿਗੁਰੂ ਦੀ ਬਖ਼ਸ਼ਸ਼ ਹੈ। ਮੇਰੇ ਇਸ ਨਿਮਾਣੇ ਯਤਨ ਰਾਹੀਂ ਇਕ ਮਨੁੱਖ ਵੀ ਲਾਹਾ ਲੈ ਲਵੇ, ਇਹ ਮੇਰੇ ਲਈ ਸੁਭਾਗਾ ਹੋਵੇਗਾ।

ਅੰਤ ਵਿਚ ਹੋਈਆਂ ਭੁੱਲਾਂ ਲਈ ਮੁਆਫ਼ੀ, ਅੱਗੋਂ ਸੁਮਤਿ ਆਵੇ। ਅਕਾਲ ਪੁਰਖ ਅੱਗੇ ਇਹ ਅਰਦਾਸ ਹੈ:

**ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ॥**
**ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ ॥੧॥**
**ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥**
**ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ ॥੧॥ ਰਹਾਉ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੦੯)*

ਸਰਬੱਤ ਦਾ ਭਲਾ!

*ਦਾਸਰਾ*
**ਪ੍ਰੋ. ਬਲਵਿੰਦਰ ਸਿੰਘ**
ਜੌੜਾ ਸਿੰਘਾ

# ਤਤਕਰਾ

# ਜੀਵਨ-ਜੁਗਤਿ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਮਨੁੱਖੀ ਸਮਾਜ ਦੇ ਕਲਿਆਣ ਲਈ ਹੋਇਆ ਹੈ। ਇਸ ਵਿਚ ਇਕ ਚੰਗਾ ਮਨੁੱਖ ਬਣਨ ਅਤੇ ਇਕ ਚੰਗਾ ਸਮਾਜ ਸਿਰਜਣ ਲਈ ਸਿਧਾਂਤ ਰੂਪ ਵਿਚ ਵਿਚਾਰ ਪ੍ਰਸਤੁਤ ਹੋਏ ਹਨ। ਇਕ ਆਦਰਸ਼ਕ ਮਨੁੱਖ ਦੇ ਸਾਹਮਣੇ ਉਸ ਦਾ ਜੀਵਨ-ਮਨੋਰਥ, ਜੀਵਨ-ਜੁਗਤੀਆਂ, ਮਾਪਦੰਡ, ਮਾਰਗ ਦਰਸ਼ਨ ਕਿਹੋ ਜਿਹੇ ਹੋਣ; ਕੀ ਤਿਆਗਣਾ ਤੇ ਕੀ ਅਪਣਾਉਣਾ ਹੈ; ਕੀ ਗਵਾਉਣਾ ਹੈ ਤੇ ਕੀ ਪਾਉਣਾ ਹੈ; ਇਸ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਚਨਾਂ ਰਾਹੀਂ ਪ੍ਰਾਣੀ ਮਾਤਰ ਨੂੰ ਅਗਵਾਈ ਮਿਲਦੀ ਹੈ। ਗੁਰੂ ਸਾਹਿਬ ਅਨੁਸਾਰ ਮਨੁੱਖੀ ਜੂਨ ਸਰਵੋਤਮ ਜੂਨ ਹੈ। ਇਹ ਪੂਰਨ ਜੂਨ ਹੈ:

**ਲਖ ਚਉਰਾਸੀਹ ਜੋਨਿ ਸਬਾਈ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੫)*

ਸਰਵੋਤਮਤਾ ਇਸ ਦੀ ਦੁਰਲੱਭਤਾ ਕਰਕੇ ਹੈ। ਬਾਰ ਬਾਰ ਇਹ ਜੂਨ ਨਹੀਂ ਮਿਲਦੀ:

**ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੬੬)*

ਇਹ ਜੂਨ ਭਾਵੇਂ ਸਰਵੋਤਮ ਹੈ, ਵਿਸ਼ੇਸ਼ ਹੈ, ਦੁਰਲੱਭ ਹੈ ਪਰ ਇਹ ਸਥਾਈ ਨਹੀਂ। ਇਹ ਜੀਵਨ ਪ੍ਰਾਹੁਣੇ, ਸੁਪਨੇ, ਬੁਲਬੁਲੇ ਤੇ ਬਾਲੂ ਦੀ ਭੀਤ ਵਾਂਗ ਹੈ, ਜੋ ਕਦੇ ਵੀ ਜਾ ਸਕਦਾ ਹੈ; ਬਿਨਸ, ਖ਼ਤਮ, ਢਹਿ ਢੇਰੀ ਹੋ ਸਕਦਾ ਹੈ। ਕਬੀਰ ਜੀ ਦਾ ਕਥਨ ਹੈ:

**ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਉ ਨਾਉ॥**
**ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੬੭)*

ਗੁਰਬਾਣੀ ਅਨੁਸਾਰ ਮਨੁੱਖ ਦੀ ਇਸ ਬੇਚਾਰਗੀ ਵਾਲੀ ਅਵਸਥਾ ਦੇ ਨਾਲ ਹੀ ਸੰਤੁਸ਼ਟੀ ਤੇ ਮਹੱਤਵ ਵਾਲੀ ਗੱਲ ਇਹ ਹੈ ਕਿ ਮਨੁੱਖ ਕੇਵਲ ਹੱਡ-ਚੰਮ ਜਾਂ ਪੰਜ ਤੱਤਾਂ ਦਾ ਪੁਤਲਾ ਨਹੀਂ, ਇਸ ਵਿਚ ਅਕਾਲ ਪੁਰਖ ਦੀ ਜੋਤਿ ਵੀ ਵਿਦਮਾਨ ਹੈ। ਇਸ ਜੋਤਿ ਕਰਕੇ ਹੀ ਇਹ ਦੁਰਲੱਭ ਦੇਹ ਪ੍ਰਾਪਤ ਹੁੰਦੀ ਹੈ:

**ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ**
**ਤਾ ਤੂ ਜਗ ਮਹਿ ਆਇਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੨੧)*

**ਮਨੁ ਹਰਿ ਕੀਆ ਤਨੁ ਸਭੁ ਸਾਜਿਆ॥**
**ਪੰਚ ਤਤ ਰਚਿ ਜੋਤਿ ਨਿਵਾਜਿਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੩੭)*

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਮਨੁੱਖ ਸਰਵੋਤਮ ਵੀ ਹੈ, ਉਸ ਦੀ ਸੰਸਾਰ ਵਿਚ ਸਰਦਾਰੀ ਵੀ ਹੈ, ਇਹ ਜੀਵਨ ਦੁਰਲੱਭ ਵੀ ਹੈ, ਫਿਰ ਵੀ ਉਹ ਨਿਰਾਸ਼ ਹੈ, ਚਿੰਤਾਵਾਂ ਨਾਲ ਭਰਪੂਰ ਹੈ, ਦੁੱਖਾਂ ਨਾਲ ਗ੍ਰਸਿਆ ਹੋਇਆ ਹੈ। ਉਸ ਕੋਲ ਨਾ ਜੀਵਨ ਜਿਊਣ ਦੀ ਜੁਗਤੀ ਹੈ, ਨਾ ਚਿੰਤਾਵਾਂ ਮੁਕਾਉਣ ਦਾ ਢੰਗ ਹੈ, ਨਾ ਦੁੱਖਾਂ ਤੋਂ ਛੁਟਕਾਰੇ ਦਾ ਹੱਲ ਹੈ। ਉਹ ਪਰਲੋਕ ਸੁਹੇਲੇ ਲਈ ਚਿੰਤਤ ਤਾਂ ਹੈ, ਪਰ ਉਸ ਦਾ ਤਾਂ ਇਹ ਲੋਕ ਵੀ ਸੁਖੀਆ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਦੇ ਜੀਵਨ ਨੂੰ ਸਫਲ ਬਣਾਉਣ ਲਈ ਸਹਾਇਕ ਜੀਵਨ-ਜੁਗਤਿ ਦਾ ਸੰਚਾਰ ਉਪਦੇਸ਼ ਰੂਪ ਵਿਚ ਵਿਦਮਾਨ ਹੈ। 'ਜੁਗਤਿ' ਦਾ ਅਰਥ ਹੈ—ਢੰਗ, ਤਰੀਕਾ, ਤਦਬੀਰ, ਦਲੀਲ, ਤਰਕ, ਪ੍ਰਬੰਧ, ਇੰਤਜ਼ਾਮ, ਯੋਗਤਾ। ਮਨੁੱਖ ਸਫਲ ਜੀਵਨ ਜਿਊਣ ਲਈ ਕਈ ਜੁਗਤੀਆਂ ਬਣਾਉਂਦਾ ਹੈ, ਕਈ ਵਿਉਂਤਾਂ ਘੜਦਾ ਹੈ, ਕਈ ਗੋਂਦਾਂ ਗੁੰਦਦਾ ਹੈ। ਜਦੋਂ ਤਕ ਇਹਨਾਂ ਜੁਗਤਾਂ, ਵਿਉਂਤਾਂ, ਗੋਂਦਾਂ ਵਿਚ ਅਵਗਣ ਤੇ ਢਾਹੂ ਭਾਵਨਾ ਭਾਰੂ ਰਹਿੰਦੀ ਹੈ, ਉਹ ਅਸਫਲ ਹੈ। ਸਦਗੁਣੀ ਤੇ ਉਸਾਰੂ ਭਾਵਨਾ ਹੀ ਸਫਲਤਾ ਬਖ਼ਸ਼ਦੀ ਹੈ। ਇਸੇ ਲਈ ਅਜਿਹੀ ਜੁਗਤੀ ਤੋਂ ਵਰਜਿਆ ਗਿਆ ਹੈ, ਜੋ ਸਫਲਤਾ ਤੋਂ ਦੂਰ ਰੱਖਦੀ ਹੈ:

**ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੯)*

ਦੂਜੇ ਪਾਸੇ ਜੇਕਰ ਮਨੁੱਖ ਦੀ ਉਸਾਰੂ ਸੋਚ ਹੈ ਤਾਂ ਉਹ ਆਪਣਾ ਆਪਾ, ਆਪਣਾ ਅੱਗਾ-ਪਿੱਛਾ ਸਭ ਕੁਝ ਸੁਆਰ ਸਕਦਾ ਹੈ। ਜੀਵਨ ਸਫਲ ਕਰ ਸਕਦਾ ਹੈ। ਮਨੁੱਖ ਆਪਣੀ ਹੋਣੀ ਨੂੰ ਘੜ, ਸਵਾਰ ਸਕਦਾ ਹੈ। ਸਾਰੇ ਕਾਰਜਾਂ ਨੂੰ ਉਸ ਨੇ ਆਪਣੇ ਹੱਥੀਂ ਸਵਾਰਨਾ ਹੈ। ਗੁਰੂ ਹੁਕਮ ਹੈ:

**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਜੀਵਨ-ਜੁਗਤਿ ਜੀਵ ਨੂੰ ਦੱਸੀ ਗਈ ਹੈ, ਉਸ ਦੇ ਵਿਸ਼ੇਸ਼ ਪੱਖ ਹਨ। ਇਸ ਜੁਗਤਿ ਦੀ ਵਿਸ਼ੇਸ਼ਤਾ ਇਹ ਹੈ ਕਿ ਸੰਸਾਰ ਵਿਚ ਜੀਵਨ ਬਸਰ ਕਰਦਿਆਂ ਅਧਿਆਤਮਿਕ ਤੌਰ 'ਤੇ ਪ੍ਰਭੂ ਪਿਤਾ ਦਾ ਚੇਤਾ ਜਾਂ ਸਿਮਰਨ ਨਹੀਂ ਵਿਸਾਰਨਾ ਤੇ ਹੱਸਦਿਆਂ-ਖੇਡਦਿਆਂ ਮਨੋਰਥ ਪੂਰਾ ਕਰਨਾ ਹੈ:

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੨੨)*

ਹੱਸਣ, ਖੇਡਣ, ਪਹਿਨਣ, ਖਾਣ ਦੀ ਆਜ਼ਾਦੀ ਦਾ ਭਾਵ ਇਹ ਨਹੀਂ ਕਿ ਜੋ ਜਿਵੇਂ ਮਰਜ਼ੀ ਖਾਧਾ ਜਾਵੇ, ਪਹਿਨਿਆ ਜਾਵੇ। ਇਹ ਵੀ ਤਾਕੀਦ ਹੈ ਕਿ ਅਜਿਹਾ ਕੁਝ ਵੀ ਖਾਣਾ, ਪੀਣਾ, ਪਹਿਨਣਾ, ਸੌਣਾ ਜਾਂ ਰਹਿਣਾ ਨਹੀਂ, ਜਿਸ ਨਾਲ ਤਨ ਵਿਚ ਰੋਗ ਤੇ ਮਨ ਵਿਚ ਵਿਕਾਰ ਪੈਦਾ ਹੋਣ। ਸਿਰੀਰਾਗ ਵਿਚ ਹੁਕਮ ਹੈ:

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬)*

ਹੋਰ ਪਹਿਨਣਾ :

**ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥**
**ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬)*

ਇਉਂ ਪ੍ਰਭੂ ਦੀ ਯਾਦ ਤੋਂ ਬਿਨਾਂ ਪਹਿਨਣ, ਖਾਣ ਸਭ ਕੁਝ ਕੂੜ ਹੈ :

**ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ ॥**
**ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ ॥**
**ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬)*

ਖਾ ਪੀ ਕੇ ਪੇਟ ਵਧਾਉਣਾ ਜੀਵਨ-ਜੁਗਤਿ ਨਹੀਂ :

**ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥**
**ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੦)*

ਤੇ ਲੋੜ ਅਨੁਸਾਰ ਖਾਧਾ, ਪੀਤਾ, ਪਹਿਨਿਆ ਹੀ ਗੁਰਬਾਣੀ ਵਿਚ ਪਰਵਾਨ ਹੈ :

**ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੯)*

ਅਜਿਹੀ ਜੁਗਤਿ ਅਪਨਾਉਣ ਵਾਲਾ ਫਿਰ ਸਭ ਦੁਨੀਆਂ ਦੇ ਬੰਧਨ ਤੋੜਨ ਦੇ ਸਮਰੱਥ ਹੁੰਦਾ ਹੈ :

**ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੭)*

ਜੀਵਨ-ਜੁਗਤਿ ਦਾ ਦੂਜਾ ਪਹਿਲੂ ਹੈ ਉੱਦਮ। ਉੱਦਮੀ ਹੋਣਾ ਜੀਵਨ ਦਾ ਜ਼ਰੂਰੀ ਪੱਖ ਹੈ। ਇਸ ਨਾਲ ਹੀ ਆਤਮਕ ਜੀਵਨ ਦੀ ਪ੍ਰਾਪਤੀ ਹੁੰਦੀ ਹੈ :

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੨੨)*

ਮਨੁੱਖੀ ਜੀਵਨ ਵਿਚ ਉੱਦਮੀ ਹੋਣਾ ਜ਼ਰੂਰੀ ਹੈ। ਉੱਦਮੀ ਹੋਣ ਤੋਂ ਭਾਵ ਹੈ ਕਰਨ ਯੋਗ ਕੰਮਾਂ ਲਈ ਹਰ ਸਮੇਂ ਤਿਆਰ-ਬਰ-ਤਿਆਰ ਰਹਿਣਾ। ਉੱਦਮ ਤੇ ਸਰੀਰ ਦਾ ਸੰਬੰਧ ਘੋੜੇ ਤੇ ਉਸ ਦੇ ਤੰਗ ਵਰਗਾ ਹੁੰਦਾ ਹੈ। ਫੁਰਤੀਲੇ ਸਵਾਰ ਲਈ ਤੰਗ-ਬੱਧ ਘੋੜਾ ਅਤੇ ਆਦਮੀ ਲਈ ਉੱਦਮ ਦਾ ਹੋਣਾ ਜ਼ਰੂਰੀ ਹੈ। ਅਰਥ ਤੇ ਪਰਮਾਰਥ ਦੋਹਾਂ ਦੀ ਪ੍ਰਾਪਤੀ ਲਈ ਉੱਦਮ ਅਹਿਮ ਹੈ। ਉੱਦਮ ਦੇ ਉਲਟ ਆਲਸ ਹੈ, ਜੋ ਕਿ ਬਿਮਾਰੀ ਦਾ ਦੂਜਾ ਨਾਂ ਹੈ। ਜਦੋਂ ਆਲਸ ਹੋਵੇ ਤਾਂ ਬੁਰਿਆਈ ਜ਼ੋਰ ਫੜ ਲਵੇਗੀ, ਬਿਮਾਰੀ ਵਧ ਜਾਏਗੀ :

**ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ ॥**
**ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੮)*

ਉੱਦਮੀ ਮਨੁੱਖ ਹਮੇਸ਼ਾ ਕਰਮਯੋਗੀ ਹੁੰਦੇ ਹਨ। ਕਰਮਯੋਗੀ ਮਨੁੱਖ ਸੰਸਾਰ ਵਿਚ ਆਪਣੇ ਕਰਤਵਾਂ ਤੋਂ ਪਿੱਛੇ ਨਹੀਂ ਹਟਦਾ, ਕਿਉਂਕਿ ਉਸ ਲਈ ਹੁਕਮ ਹੈ:

**ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੯੬)*

ਜੀਵਨ-ਜੁਗਤਿ ਦਾ ਤੀਜਾ ਪਹਿਲੂ ਹੈ ਕਿ ਸੰਸਾਰ ਵਿਚ ਮਨੁੱਖੀ ਜੀਵਨ ਨੂੰ ਮਾਨਣਾ ਕਿਵੇਂ ਹੈ ? ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੀਵਨ ਜਿਊਣ ਦਾ ਵਲ ਦੱਸਿਆ ਹੈ। ਸੰਸਾਰ ਵਿਚ ਮਨੁੱਖੀ ਜਨਮ ਧਾਰ ਕੇ ਮਨੁੱਖ ਦੋ ਤਰ੍ਹਾਂ ਨਾਲ ਵਿਚਰਦੇ ਹਨ, ਇਕ ਜੀਵਨ ਆਤਮਿਕ ਤੌਰ 'ਤੇ ਜਿਊਂਦਿਆਂ ਦਾ ਹੈ, ਦੂਜਾ ਜੀਵਨ ਸਾਹ ਲੈਂਦੇ ਹੋਏ ਪਰ ਮਰੇ ਹੋਇਆਂ ਦੀ ਤਰ੍ਹਾਂ ਹੈ। ਗੁਰਬਾਣੀ ਵਿਚ ਇਸ ਤਰ੍ਹਾਂ ਉੱਲੇਖ ਹੈ:

**ਮਰਣੰ ਬਿਸਰਣੰ ਗੋਬਿੰਦਹ ॥**
**ਜੀਵਣੰ ਹਰਿ ਨਾਮ ਧ੍ਯਾਵਣਹ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੬੧)*

ਜੇ ਅਕਾਲ ਪੁਰਖ ਦਾ ਸਿਮਰਨ ਹਿਰਦੇ ਵਿਚ ਹੈ ਤਾਂ ਅਵਸਥਾ ਜਿਊਂਦਿਆਂ ਦੀ ਹੈ, ਜੇਕਰ ਉਸ ਦਾ ਚੇਤਾ ਭੁੱਲ ਜਾਵੇ ਤਾਂ ਹਾਲਤ ਸਾਹ ਲੈਂਦੇ ਹੋਏ ਵੀ ਮਰਿਆਂ ਵਰਗੀ ਹੈ। ਫਿਰ ਸਿਮਰਨ ਵੀ ਮੁਸ਼ਕਲ ਹੈ। ਗੁਰਵਾਕ ਹੈ:

**ਆਖਾ ਜੀਵਾ ਵਿਸਰੈ ਮਰਿ ਜਾਉ ॥**
**ਆਖਣਿ ਅਉਖਾ ਸਾਚਾ ਨਾਉ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੪੯)*

ਸੋ ਜੀਵਨ ਜਿਊਣ ਲਈ ਜ਼ਰੂਰੀ ਹੈ ਕਿ ਪਰਮਾਤਮਾ ਦਾ ਨਾਮ ਜਪਿਆ ਜਾਵੇ:

**ਸੋ ਜੀਵਤ ਜਿਹ ਜੀਵਤ ਜਪਿਆ ॥**
**ਪ੍ਰਗਟ ਭਏ ਨਾਨਕ ਨਹ ਛਪਿਆ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੫੪)*

ਉਹ ਹੀ ਸਹੀ ਹੈ ਜੋ ਇਕ ਦੀ ਪਛਾਣ ਕਰਦਾ ਹੈ:

**ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੯)*

ਪਰਮਾਤਮਾ ਨੂੰ ਮਨ ਵਿਚ ਵਸਾਉਣ ਵਾਲਾ ਹੀ ਅਸਲ ਜੀਵਨ ਜਿਊਂਦਾ ਹੈ। ਪ੍ਰਭੂ-ਯਾਦ ਤੋਂ ਵਿਹੂਣੇ ਮਨੁੱਖ ਜੇਕਰ ਸਹੀ ਜੀਵਨ ਜਿਊਣ ਦਾ ਝਉਲਾ ਦੇ ਰਹੇ ਹਨ ਤਾਂ ਉਹ ਪ੍ਰਭੂ-ਦਰਬਾਰ ਵਿਚ ਇੱਜ਼ਤ ਨਹੀਂ ਪਾਉਂਦੇ। ਦੁਨਿਆਵੀ ਜੀਵਨ ਵਿਚ ਉਹ ਜੋ ਕੁਝ ਖਾਂਦੇ ਹਨ, ਪੀਂਦੇ ਹਨ, ਉਹ ਉਹਨਾਂ ਲਈ ਸਭ ਹਰਾਮ ਹੈ। ਰਾਜ, ਧਨ-ਦੌਲਤ ਦੇ ਮੋਹ ਤੇ ਹੰਕਾਰ ਆਦਿ ਕਾਰਨ ਪਤ ਹੀ ਗਵਾਚਦੀ ਹੈ:

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥**
**ਨਾਨਕ ਅਵਰੁ ਨ ਜੀਵੈ ਕੋਇ ॥**
**ਜੇ ਜੀਵੈ ਪਤਿ ਲਥੀ ਜਾਇ ॥**

**ਸਭੁ ਹਰਾਮੁ ਜੇਤਾ ਕਿਛੁ ਖਾਇ॥**
**ਰਾਜਿ ਰੰਗੁ ਮਾਲਿ ਰੰਗੁ॥**
**ਰੰਗਿ ਰਤਾ ਨਚੈ ਨੰਗੁ॥**
**ਨਾਨਕ ਠਗਿਆ ਮੁਠਾ ਜਾਇ॥**
**ਵਿਣੁ ਨਾਵੈ ਪਤਿ ਗਇਆ ਗਵਾਇ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨)*

ਇਸ ਲਈ ਸਫਲ ਜੀਵਨ ਦੀ ਨਿਸ਼ਾਨੀ ਹੈ:

**ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੧੯)*

**ਸਫਲ ਜੀਵਨੁ ਸਫਲੁ ਤਾ ਕਾ ਸੰਗੁ॥**
**ਜਾ ਕੈ ਮਨਿ ਲਾਗਾ ਹਰਿ ਰੰਗੁ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੯੫)*

ਜੀਵਨ-ਜੁਗਤਿ ਦਾ ਅਗਲਾ ਪਹਿਲੂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉੱਘੜ ਕੇ ਸਾਹਮਣੇ ਆਉਂਦਾ ਹੈ, ਉਹ ਹੈ ਵਿਕਾਰ-ਰਹਿਤ ਜੀਵਨ। ਮਨੁੱਖ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ, ਪੰਜ ਵਿਕਾਰਾਂ ਦੀ ਪਕੜ ਵਿਚ ਹੈ:

**ਕਾਮੁ ਕ੍ਰੋਧੁ ਮਨਿ ਮੋਹੁ ਸਰੀਰਾ॥**
**ਲਬੁ ਲੋਭੁ ਅਹੰਕਾਰੁ ਸੁ ਪੀਰਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੪)*

ਮਨੁੱਖ ਸੁਭਾਅ ਕਰਕੇ ਵਿਕਾਰੀ ਨਹੀਂ ਹੁੰਦਾ, ਇਹ ਵਿਕਾਰ ਮਨੁੱਖ ਦੇ ਸੁਭਾਅ ਦੀ ਅਪ੍ਰਕਿਰਿਆ ਹੈ। ਇਸ ਅਪ੍ਰਕਿਰਿਆ ਵਿਚ ਹਉਮੈ ਮੌਜੂਦ ਹੁੰਦੀ ਹੈ ਅਤੇ ਇਹ ਹਉਮੈ ਹੀ ਮੁੱਖ ਰੂਪ ਵਿਚ ਵਿਕਾਰਾਂ ਦੀ ਜੜ੍ਹ ਹੈ। ਵਿਕਾਰਾਂ ਦੇ ਪ੍ਰਭਾਵੀ ਹੋਣ ਦਾ ਕਾਰਨ ਅਗਿਆਨ ਹੈ ਅਤੇ ਇਸ ਅਗਿਆਨ ਕਰਕੇ ਹੀ ਮਨੁੱਖ ਪ੍ਰਭੂ ਦੀ ਯਾਦ ਨੂੰ ਚੇਤੇ ਨਹੀਂ ਰੱਖਦਾ। ਇਸ ਲਈ ਜੁਗਤੀ ਹੈ:

**ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ॥**
**ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧)*

ਪੰਜ ਵਿਕਾਰਾਂ ਕਰਕੇ ਮਨੁੱਖ ਦੀ ਪਰਮਾਤਮਾ ਨਾਲੋਂ ਦੂਰੀ ਵਧਦੀ ਹੈ। ਇਹ ਜਗਤ ਦੀ ਖ਼ੁਆਰੀ ਦਾ ਕਾਰਨ ਬਣਦੇ ਹਨ, ਦੁੱਖਾਂ ਦਾ ਕਾਰਨ ਬਣਦੇ ਹਨ। ਇਹਨਾਂ ਕਰਕੇ ਹੀ ਸ਼ਿਵ, ਬ੍ਰਹਮ, ਇੰਦਰ ਅਹੱਲਿਆ ਆਦਿ ਤਕ ਖ਼ੁਆਰ ਹੋਏ ਸਨ। ਇਹ ਵਿਕਾਰ ਬੜੇ ਬੇਸ਼ਰਮ ਦੂਤ ਹਨ ਅਤੇ ਅਖ਼ੀਰ ਇਹਨਾਂ ਤੋਂ ਬਚਣ ਲਈ ਭਗਤ ਰਵਿਦਾਸ ਜੀ ਪਰਮਾਤਮਾ ਦਾ ਆਸਰਾ ਹੀ ਇਕ ਟੇਕ ਮੰਨਦੇ ਹਨ:

**ਨਾਥ ਕਛੂਅ ਨ ਜਾਨਉ॥**
**ਮਨੁ ਮਾਇਆ ਕੈ ਹਾਥਿ ਬਿਕਾਨਉ॥੧॥ ਰਹਾਉ॥**
**ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥**
**ਹਮ ਕਹੀਅਤ ਕਲਿਜੁਗ ਕੇ ਕਾਮੀ॥**
**ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥**
**ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥**
**ਜਤ ਦੇਖਉ ਤਤ ਦੁਖ ਕੀ ਰਾਸੀ॥**
**ਅਜੌਂ ਤ ਪਤ੍ਯਾਇ ਨਿਗਮ ਭਏ ਸਾਖੀ॥**

**ਗੋਤਮ ਨਾਰਿ ਉਮਾਪਤਿ ਸ੍ਵਾਮੀ ॥**
**ਸੀਸੁ ਧਰਨਿ ਸਹਸ ਭਗ ਗਾਂਮੀ ॥**
**ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥**
**ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥**
**ਕਹਿ ਰਵਿਦਾਸ ਕਹਾ ਕੈਸੇ ਕੀਜੈ ॥**
**ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੧੦)*

ਫਿਰ ਜੀਵਨ-ਜੁਗਤਿ ਰਾਹੀਂ ਮਨੁੱਖ ਨੇ ਤਿਆਗਣਾ ਕੀ ਹੈ ?

ਇਹਨਾਂ ਵਿਕਾਰਾਂ ਦਾ ਤਿਆਗ ਕਰਨਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਦੇਸ਼ ਹੈ :

**ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੧੮)*

ਗੁਰੂ ਨਾਨਕ ਸਾਹਿਬ ਪੰਜ ਵਿਕਾਰਾਂ ਨੂੰ ਵੱਸ ਵਿਚ ਕਰਨਾ ਹੀ ਜੋਗ ਦੀ ਅਸਲੀ ਜੁਗਤਿ ਦੱਸਦੇ ਹਨ ਅਤੇ ਜੋਗੀਆਂ ਨੂੰ ਸਮਝਾਉਂਦੇ ਹਨ :

**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥**
**ਵਸਗਤਿ ਪੰਚ ਕਰੇ ਨਹ ਡੋਲੈ ॥**
**ਐਸੀ ਜੁਗਤਿ ਜੋਗ ਕਉ ਪਾਲੇ ॥**
**ਆਪਿ ਤਰੈ ਸਗਲੇ ਕੁਲ ਤਾਰੇ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੭੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੀਵਨ-ਜੁਗਤਿ ਦਾ ਅਗਲਾ ਪਹਿਲੂ ਹੈ 'ਘਾਲ ਕਮਾਈ' ਕਰਨੀ। ਸੰਸਾਰ ਵਿਚ ਮੰਗ-ਖਾਣਿਆਂ, ਲੁੱਟ-ਖਾਣਿਆਂ ਅਤੇ ਵਿਹਲੜਾਂ ਦੀ ਗਿਣਤੀ ਬਹੁਤ ਹੈ। ਮਨੁੱਖ ਮਨੁੱਖ ਦੀ ਰੱਤ ਪੀ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਨੂੰ ਮੁਰਦਾਰ-ਖਾਣੇ ਕਿਹਾ ਹੈ :

**ਕੂੜੁ ਬੋਲਿ ਮੁਰਦਾਰੁ ਖਾਇ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁੱਚੀ ਕਿਰਤ ਨੂੰ ਜੀਵਨ-ਜੁਗਤਿ ਦਾ ਆਧਾਰ ਕਿਹਾ ਹੈ। ਘਾਲ ਕਰ ਕੇ ਦੂਜਿਆਂ ਦੀ ਸੇਵਾ ਮਨੁੱਖ ਦਾ ਮੁੱਖ ਮਨੋਰਥ ਹੋਣਾ ਚਾਹੀਦਾ ਹੈ :

**ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੫)*

ਹੱਥਾਂ ਪੈਰਾਂ ਦੁਆਰਾ ਘਾਲ ਕਮਾਈ ਕਰਦਿਆਂ ਪ੍ਰਭੂ ਦੀ ਯਾਦ ਨੂੰ ਚੇਤੇ ਰੱਖਣਾ ਹੀ ਜੀਵਨ-ਜੁਗਤਿ ਹੈ :

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੬)*

ਭਾਈ ਗੁਰਦਾਸ ਜੀ ਵੀ ਧਰਮ ਦੀ ਕਿਰਤ, ਭਾਵ ਸੱਚੀ ਕਿਰਤ ਕਰਨ ਅਤੇ ਦੂਜਿਆਂ ਦੀ ਹੱਥੀਂ ਸੇਵਾ ਕਰ ਕੇ ਭਲਾ ਮਨਾਉਣ ਦੀ ਜੀਵਨ-ਜੁਗਤਿ ਦੱਸਦੇ ਹਨ :

**ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ ॥**
*(ਭਾਈ ਗੁਰਦਾਸ ਜੀ, ਵਾਰ ੬, ਪਉੜੀ ੧੨)*

ਜਪੁ ਬਾਣੀ ਦਾ ਅੰਤਲਾ ਸੰਦੇਸ਼ ਵੀ ਇਹੀ ਦੱਸਦਾ ਹੈ ਕਿ ਪ੍ਰਭੂ-ਨਾਮ ਧਿਆਉਣ ਵਾਲੇ ਦੀ ਘਾਲ ਸਫਲ ਹੁੰਦੀ ਹੈ ਅਤੇ ਉਹ ਉੱਜਲੇ ਮੁੱਖ ਲੈ ਕੇ ਮੁਕਤੀ ਨੂੰ ਪ੍ਰਾਪਤ ਹੁੰਦੇ ਹਨ:

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮)*

ਜੀਵਨ-ਜੁਗਤਿ ਦਾ ਅਗਲਾ ਪਹਿਲੂ ਮਨੁੱਖ ਦੇ ਸਦਾਚਾਰੀ ਜੀਵਨ ਨਾਲ ਅੰਤਰ-ਸੰਬੰਧਿਤ ਹੈ। ਔਗੁਣਾਂ ਨੂੰ ਛੱਡ ਸਦਗੁਣਾਂ ਨੂੰ ਜੀਵਨ ਦਾ ਅੰਗ ਬਣਾਉਣ ਦਾ ਉਪਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਰ ਬਾਰ ਦੁਹਰਾਇਆ ਗਿਆ ਹੈ। ਮਨੁੱਖੀ ਸਰੀਰ ਔਗੁਣਾਂ ਦਾ ਭਰਿਆ ਪਿਆ ਹੈ, ਇਸ ਨੂੰ ਨਿਰਮਲ ਕਰਨ ਦੀ ਲੋੜ ਹੈ:

**ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੧)*

ਇਹਨਾਂ ਔਗੁਣਾਂ ਦੀ ਜ਼ੰਜੀਰ ਮਨੁੱਖ ਦੇ ਗਲੇ ਵਿਚ ਪਈ ਹੋਈ ਹੈ, ਜੋ ਗੁਣਾਂ ਨਾਲ ਹੀ ਕੱਟੀ ਜਾ ਸਕਦੀ ਹੈ:

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥**
**ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੯੫)*

ਉਹ ਕੰਮ ਜਿਨ੍ਹਾਂ ਤੋਂ ਗੁਣ ਪੈਦਾ ਨਹੀਂ ਹੁੰਦੇ, ਉਹਨਾਂ ਨੂੰ ਵਿਸਾਰਨਾ ਹੈ, ਜੇਕਰ ਅਜਿਹਾ ਨਹੀਂ ਹੁੰਦਾ ਤਾਂ ਪ੍ਰਭੂ-ਦਰ 'ਤੇ ਫਿਰ ਸ਼ਰਮਿੰਦਗੀ ਝੱਲਣੀ ਪੈਂਦੀ ਹੈ:

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੮੧)*

ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਔਗੁਣਾਂ ਨੂੰ ਤਿਆਗ ਕੇ ਗੁਣਾਂ ਨੂੰ ਅਪਨਾਉਣ ਲਈ ਉਪਦੇਸ਼ ਦਿੱਤਾ ਹੈ:

**ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੮)*

**ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ॥**
**ਪੂਰੇ ਗੁਰ ਕੈ ਸਬਦਿ ਸਮਾਹਿ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੧)*

ਔਗੁਣਾਂ ਨੂੰ ਛੱਡ, ਗੁਣਾਂ ਨਾਲ ਸਾਂਝ ਪਾਉਣ ਦੀ ਲੋੜ ਹੈ:

**ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥**
**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੭੬੫-੬੬)*

ਹੁਣ ਸਵਾਲ ਹੈ ਕਿ ਗੁਣ ਕਿਹੜੇ ਪੈਦਾ ਕੀਤੇ ਜਾਣ, ਕਿਨ੍ਹਾਂ ਗੁਣਾਂ ਨਾਲ ਸਾਂਝ ਪਾਈ ਜਾਵੇ ਜੋ ਜੀਵਨ-ਜੁਗਤਿ ਦਾ ਅੰਗ ਬਣ ਜਾਣ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਗੁਣਾਂ ਦੀ ਭਰਪੂਰ

ਚਰਚਾ ਮਿਲਦੀ ਹੈ। ਇਹਨਾਂ ਵਿਚ ਜਤ, ਸਤ, ਸਬਰ-ਸੰਤੋਖ, ਦਯਾ, ਹਲੇਮੀ, ਖਿਮਾ, ਮਿੱਠਾ ਬੋਲਣਾ, ਨਿਮਰਤਾ, ਸਹਿਨਸ਼ੀਲਤਾ, ਗ਼ਰੀਬੀ ਵੇਸ, ਈਮਾਨ, ਸਮਦ੍ਰਿਸ਼ਟੀ, ਧੀਰਜ, ਪ੍ਰਭੂ ਪ੍ਰਤੀਤ, ਸਮਰਪਨ, ਸ਼ਰਧਾ ਆਦਿ ਗੁਣਾਂ ਨੂੰ ਧਾਰਨ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਦੇਸ਼ ਕੀਤਾ ਗਿਆ ਹੈ। ਇਸ ਲਈ ਕਹਿਣ-ਸੁਣਨ ਅਤੇ ਪੜ੍ਹਨ ਵਾਲੀ ਇਕ ਹੀ ਗੱਲ ਹੈ ਕਿ ਪ੍ਰਭੂ-ਪ੍ਰਾਪਤੀ ਲਈ ਜਤ ਸਤ, ਸੰਜਮ, ਧਰਮ, ਧੀਰਜ ਨੂੰ ਹਿਰਦੇ ਵਿਚ ਵਸਾਉਣਾ ਲਾਜ਼ਮੀ ਹੈ:

**ਕਹਤਉ ਪੜਤਉ ਸੁਣਤਉ ਏਕ॥**
**ਧੀਰਜ ਧਰਮੁ ਧਰਣੀਧਰ ਟੇਕ॥**
**ਜਤੁ ਸਤੁ ਸੰਜਮੁ ਰਿਦੈ ਸਮਾਏ॥**
**ਚਉਥੇ ਪਦ ਕਉ ਜੇ ਮਨੁ ਪਤੀਆਏ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੮੬)*

ਸਤ, ਸੰਤੋਖ ਅਤੇ ਦਇਆ ਵਰਗੇ ਗੁਣਾਂ ਨੂੰ ਕਮਾਉਣਾ ਹੈ, ਇਹੀ ਅਸਲ ਕਮਾਈ ਹੈ:

**ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧)*

ਉਸਤਤ-ਨਿੰਦਾ, ਲੋਹਾ-ਕੰਚਨ, ਮਾਨ-ਅਭਿਮਾਨ, ਅਮੀਰੀ-ਗ਼ਰੀਬੀ, ਹਰਖ-ਸੋਗ ਵਿਚਕਾਰ ਸਮਦ੍ਰਿਸ਼ਟੀ ਗੁਣ ਅਵੱਸ਼ਕ ਹੈ:

**ਗਲੀ ਜੋਗੁ ਨ ਹੋਈ॥**
**ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੩੦)*

ਸਮਰਪਣ ਭਾਵਨਾ ਲਈ ਪਹਿਲਾਂ ਹਉਂ ਦੀ ਹੋਂਦ ਦਾ ਪ੍ਰਭਾਵ ਖ਼ਤਮ ਕਰਨਾ ਜ਼ਰੂਰੀ ਹੈ। ਗੁਰਬਾਣੀ ਅਨੁਸਾਰ ਸਮਰਪਣ ਭਾਵਨਾ ਇਹ ਹੈ:

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੨)*

ਪ੍ਰਭੂ ਲਈ ਸ਼ਰਧਾ ਤੇ ਪਰਤੀਤ ਸੰਬੰਧੀ ਉਪਦੇਸ਼ ਹੈ ਕਿ ਸ਼ਰਧਾ ਅਜਿਹੀ ਹੋਵੇ ਕਿ ਪਰਮਾਤਮਾ ਦਾ ਅਹਿਸਾਸ ਸਦਾ ਮਨ ਅੰਦਰ ਰਹੇ। ਗੁਰਵਾਕ ਹੈ:

**ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ॥**
**ਮਨ ਤਨ ਅੰਤਰਿ ਰਵਿ ਰਹੇ ਨਾਨਕ ਸਹਜਿ ਸੁਭਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੨੮)*

ਸ਼ਰਧਾ ਨਾਲ ਪਰਤੀਤ ਬੱਝਦੀ ਹੈ, ਵਿਸ਼ਵਾਸ ਪੈਦਾ ਹੁੰਦਾ ਹੈ। ਜਦੋਂ ਪਰਤੀਤ ਬਣ ਜਾਂਦੀ ਹੈ ਤਾਂ ਉੱਚ ਪਦਵੀ ਪ੍ਰਾਪਤ ਹੋ ਜਾਂਦੀ ਹੈ, ਪ੍ਰਭੂ ਦਾ ਚੇਤਾ ਵਿਸਰਦਾ ਨਹੀਂ:

**ਪਰਤੀਤਿ ਹੀਐ ਆਈ ਜਿਨ ਕੈ ਤਿਨ੍ ਕਉ ਪਦਵੀ ਉਚ ਭਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੦੨)*

**ਜਾ ਕੈ ਮਨਿ ਗੁਰ ਕੀ ਪਰਤੀਤਿ॥**
**ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੮੩)*

ਖਿਮਾ ਦਾ ਸ਼ਿੰਗਾਰ ਧਾਰਨ ਕਰਨ ਨਾਲ ਪਰਮਾਤਮਾ ਦੀਆਂ ਬਖ਼ਸ਼ਿਸ਼ਾਂ ਮਿਲਦੀਆਂ ਹਨ ਤੇ ਗਿਆਨ ਦਾ ਦੀਪਕ ਬਲ ਪੈਂਦਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਖਿਮਾ ਸੀਗਾਰ ਕਰੇ ਪ੍ਰਭ ਖੁਸੀਆ,**
**ਮਨਿ ਦੀਪਕ ਗੁਰ ਗਿਆਨੁ ਬਲਈਆ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩੬)*

ਨਿਮਰਤਾ ਤੇ ਮਿੱਠੇ ਬੋਲ ਚੰਗਿਆਈਆਂ ਵਾਲੇ ਗੁਣਾਂ ਦੇ ਤੱਤ ਹਨ:

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੦)*

**ਗੰਢੁ ਪਰੀਤੀ ਮਿਠੇ ਬੋਲ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੩)*

ਨਿਮਰਤਾ ਤੇ ਮਿੱਠੇ ਬੋਲਾਂ ਨਾਲ ਹੀ ਪ੍ਰਭੂ ਪ੍ਰੀਤਮ ਨੂੰ ਮਾਣਿਆ ਜਾ ਸਕਦਾ ਹੈ। ਬਾਬਾ ਫ਼ਰੀਦ ਜੀ ਦੇ ਪਾਵਨ ਬਚਨ ਹਨ:

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੮੪)*

ਸਹਿਣਸ਼ੀਲਤਾ, ਨਿਮਰਤਾ ਤੇ ਪ੍ਰਭੂ ਪ੍ਰਤੀ ਸ਼ਰਧਾ ਲਈ ਦੇਖ ਕੇ ਅਣਡਿੱਠ ਕਰਨਾ, ਦੂਜੇ ਨੂੰ ਮੁਆਫ਼ ਕਰ ਦੇਣਾ ਜੀਵਨ-ਜੁਗਤਿ ਹੈ:

**ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਾ ਨ ਮਾਰੇ ਘੁੰਮਿ॥**
**ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੮)*

ਉਪਰੋਕਤ ਵਰਣਨ ਜੀਵਨ-ਜੁਗਤਿ ਅਪਨਾਉਣ ਲਈ ਜਿਥੇ ਸਮਰਪਣ ਭਾਵਨਾ ਜ਼ਰੂਰੀ ਹੈ, ਉਥੇ ਕੀ ਪ੍ਰਾਪਤ ਕਰਨਾ ਹੈ, ਕੀ ਤਿਆਗਣਾ ਹੈ, ਕੀ ਮੰਗਣਾ ਹੈ, ਆਪਣੀ ਸੁਰਤਿ ਨੂੰ ਕਿਸ ਜਗ੍ਹਾ 'ਤੇ ਰੱਖਣਾ ਹੈ, ਇਸ ਦਾ ਵਰਣਨ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤਾ ਗਿਆ ਹੈ। ਮਨੁੱਖ ਨੇ ਕਰਮ ਇੰਦਰੀਆਂ ਜਾਂ ਸਰੀਰਕ ਅੰਗਾਂ ਦੀ ਵਰਤੋਂ ਕਿਵੇਂ ਕਰਨੀ ਹੈ, ਇਸ ਬਾਰੇ ਵੀ ਗੁਰਬਾਣੀ ਵਿਚ ਚਰਚਾ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਨੁੱਖ ਲਈ ਉਪਦੇਸ਼ ਕਰਦੇ ਹਨ ਕਿ ਗਿਆਨ ਦੀ ਰੌਸ਼ਨੀ ਲਈ ਪ੍ਰਭੂ ਪਾਸੋਂ ਹੀ ਚਾਨਣ ਲੈਣਾ ਹੈ। ਚੰਗੀ ਆਰਾਧਨਾ ਹਰੀ ਦੇ ਨਾਮ ਦੀ ਹੀ ਹੈ। ਤਿਆਗਣਾ ਹੈ ਵਿਕਾਰਾਂ ਨੂੰ, ਮੰਗਣਾ ਹੈ ਹਰੀ ਦੇ ਜੱਸ ਨੂੰ। ਮੰਗਣਾ ਹੈ—ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ—ਵਾਲੀ ਬਿਬੇਕ ਬੁੱਧ ਨੂੰ। ਜਾਗਣਾ ਹਰਿ ਕੀਰਤਨ ਵਿਚ। ਪ੍ਰਭੂ-ਸਿਮਰਨ ਵਿਚ ਜਾਗਣਾ ਚੰਗਾ ਹੈ, ਮਨ ਨੂੰ ਗੁਰੂ-ਚਰਨਾਂ ਵਿਚ ਲਾਉਣਾ ਹੀ ਜੀਵਨ-ਜੁਗਤਿ ਲਈ ਸਹਾਈ ਹੁੰਦਾ ਹੈ।

**ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ॥**
**ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ॥**
**ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥.....**
**ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ॥**
**ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ॥**

**ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ॥**
**ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੧੮)*

ਸਰੀਰਕ ਇੰਦਰਿਆਂ ਦੀ ਵਰਤੋਂ ਕਰਦਿਆਂ ਮਨ ਵਿਚ ਪ੍ਰਭੂ ਦੀ ਉਸਤਤਿ ਕਰਨੀ ਹੈ, ਦੂਜਿਆਂ ਦੀ ਨਿੰਦਾ ਨਹੀਂ ਕਰਨੀ। ਲੋਕਾਂ ਨਾਲ ਸੁੱਚਾ ਵਿਹਾਰ ਕਰਨਾ ਹੈ, ਲੁੱਟ-ਖਸੁੱਟ ਤੇ ਨਫ਼ਰਤ ਨਹੀਂ। ਰਸਨਾ ਨਾਲ ਨਾਮ-ਅੰਮ੍ਰਿਤ ਪੀਣਾ ਹੈ, ਨਸ਼ੇ ਆਦਿ ਵਿਕਾਰ ਪੈਦਾ ਕਰਨ ਵਾਲੇ ਪਦਾਰਥਾਂ ਦਾ ਤਿਆਗ ਕਰਨਾ ਹੈ। ਅੱਖਾਂ ਨਾਲ ਰੱਬ ਦੀ ਕੁਦਰਤ ਦੇ ਰੰਗਾਂ ਨੂੰ ਤੱਕਣਾ ਹੈ ਨਾ ਕਿ ਸੂਤਕ ਰੂਪ ਪਰ-ਤ੍ਰਿਆ ਰੂਪ। ਚਰਨਾਂ ਨੂੰ ਪ੍ਰਭੂ ਦੇ ਮਾਰਗ 'ਤੇ ਚਲਾਉਣਾ ਹੈ। ਇਹਨਾਂ ਕਰਮ ਇੰਦਰਿਆਂ ਨਾਲ ਹਰੀ ਨੂੰ ਭਾਉਂਦੇ ਕਰਮਾਂ ਵਿਚ ਲਾਉਣਾ ਹੈ। ਕੰਨਾਂ ਨਾਲ ਪਰਮਾਤਮਾ ਦਾ ਜੱਸ ਸਰਵਣ ਕਰਨਾ ਹੈ। ਹੱਥਾਂ ਨਾਲ ਗੁਰਸਿੱਖਾਂ ਤੇ ਲੋੜਵੰਦਾਂ ਦੀ ਟਹਿਲ ਸੇਵਾ ਕਰਨੀ ਹੈ। ਇਸ ਤਰ੍ਹਾਂ ਕੀਤਿਆਂ ਹੀ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਿਆ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਹੈ:

**ਉਸਤਤਿ ਮਨ ਮਹਿ ਕਰਿ ਨਿਰੰਕਾਰ॥**
**ਕਰਿ ਮਨ ਮੇਰੇ ਸਤਿ ਬਿਉਹਾਰ॥**
**ਨਿਰਮਲ ਰਸਨਾ ਅੰਮ੍ਰਿਤੁ ਪੀਉ॥**
**ਸਦਾ ਸੁਹੇਲਾ ਕਰਿ ਲੇਹਿ ਜੀਉ॥**
**ਨੈਨਹੁ ਪੇਖੁ ਠਾਕੁਰ ਕਾ ਰੰਗੁ॥**
**ਸਾਧਸੰਗਿ ਬਿਨਸੈ ਸਭ ਸੰਗੁ॥**
**ਚਰਨ ਚਲਉ ਮਾਰਗਿ ਗੋਬਿੰਦ॥**
**ਮਿਟਹਿ ਪਾਪ ਜਪੀਐ ਹਰਿ ਬਿੰਦ॥**
**ਕਰਿ ਹਰਿ ਕਰਮ ਸ੍ਰਵਨਿ ਹਰਿ ਕਥਾ॥**
**ਹਰਿ ਦਰਗਹ ਨਾਨਕ ਊਜਲ ਮਥਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੮੧)*

**ਦਸਮੀ ਦਸ ਦੁਆਰ ਬਸਿ ਕੀਨੇ॥**
**ਮਨਿ ਸੰਤੋਖੁ ਨਾਮ ਜਪਿ ਲੀਨੇ॥**
**ਕਰਨੀ ਸੁਨੀਐ ਜਸੁ ਗੋਪਾਲ॥**
**ਨੈਨੀ ਪੇਖਤ ਸਾਧ ਦਇਆਲ॥**
**ਰਸਨਾ ਗੁਨ ਗਾਵੈ ਬੇਅੰਤ॥**
**ਮਨ ਮਹਿ ਚਿਤਵੈ ਪੂਰਨ ਭਗਵੰਤ॥**
**ਹਸਤ ਚਰਨ ਸੰਤ ਟਹਲ ਕਮਾਈਐ॥**
**ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੨੯੮-੯੯)*

ਇਸ ਤਰ੍ਹਾਂ ਸਾਰੀ ਚਰਚਾ ਦਾ ਸਾਰ ਇਹੀ ਹੈ ਕਿ ਜੀਵਨ-ਜੁਗਤਿ ਸੰਬੰਧੀ ਉਪਰੋਕਤ ਕੀਤੇ ਵਿਚਾਰ ਨੂੰ ਮਨੁੱਖ ਆਪਣੇ ਜੀਵਨ ਦਾ ਆਧਾਰ ਬਣਾ ਲਵੇ ਤਾਂ ਉਸ ਦਾ ਜੀਵਣਾ ਸਫਲ ਹੈ, ਪੀਣਾ ਮਨ ਵਿਚ ਸੰਤੁਸ਼ਟੀ ਪੈਦਾ ਕਰੇਗਾ, ਖਾਵਣਾ ਤ੍ਰਿਪਤੀ ਵਾਲਾ ਹੋਵੇਗਾ, ਪਹਿਨਣਾ ਇੱਜ਼ਤ ਬਣਾਵੇਗਾ, ਭੋਜਨਾ ਹਰੀ ਰਸ ਦੇ ਸੁਆਦ ਵਾਲਾ ਹੋਵੇਗਾ। ਉਹੀ ਮਨੁੱਖ ਫਿਰ 'ਇਹ ਲੋਕ ਸੁਖੀਏ ਪਰਲੋਕ ਸੁਹੇਲੇ' ਦਾ ਭਾਗੀ ਹੋਵੇਗਾ।

# ਖਿਮਾ ਗੁਣ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮਨੁੱਖ ਮਾਤਰ ਦੇ ਕਲਿਆਣ ਲਈ ਬਹੁਤ ਉਪਯੋਗੀ ਹੈ। ਗੁਰਬਾਣੀ ਦੇ ਅੰਤਰੀਵੀ ਭਾਵ ਮਨੁੱਖ ਦੀਆਂ ਕਮਜ਼ੋਰੀਆਂ, ਲਾਲਸਾਵਾਂ, ਸੀਮਾਵਾਂ ਅਤੇ ਉਸ ਦੀ ਬੇਚਾਰਗੀ ਵਾਲੀ ਭਾਵਨਾ ਨੂੰ ਖ਼ਤਮ ਕਰਨ ਲਈ ਯਤਨਸ਼ੀਲ ਹਨ। ਮਨੁੱਖ ਸਾਹਮਣੇ ਮੁੱਖ ਪ੍ਰਸ਼ਨ ਅਕਾਲ ਪੁਰਖ ਨਾਲ ਇਕਮਿਕਤਾ ਹਾਸਲ ਕਰਨਾ ਹੈ, ਉਥੇ ਇਸ ਲੋਕ ਨੂੰ ਸੁਹੇਲਾ ਬਣਾਈ ਰੱਖਣ ਦੀ ਸਮੱਸਿਆ ਵੀ ਉਸ ਦੇ ਸਾਹਵੇਂ ਹੁੰਦੀ ਹੈ। ਪਰਲੋਕ ਸੁਹੇਲਾ ਤਦੋਂ ਹੀ ਸੰਭਵ ਹੈ, ਜਦੋਂ ਇਹ ਲੋਕ ਸੁਖੀਆ ਹੋਵੇਗਾ। ਇਹ ਸਥਿਤੀ ਬਣਾਉਣ ਲਈ ਇਸ ਵਿਚ ਆਉਂਦੀਆਂ ਰੁਕਾਵਟਾਂ ਦੀ ਨਿਸ਼ਾਨਦੇਹੀ, ਉਹਨਾਂ ਦਾ ਮੁਲਾਂਕਣ ਅਤੇ ਰੁਕਾਵਟਾਂ ਨੂੰ ਪਾਰ ਕਰਨ ਲਈ ਸਹਾਇਕ ਸਾਧਨਾਂ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ-ਪਰ-ਥਾਂ ਚਰਚਾ ਮਿਲਦੀ ਹੈ। ਹੱਥਲੇ ਵਿਚਾਰ ਵਰਣਨ ਵਿਚ ਭਾਵੇਂ ਕੇਂਦਰੀ ਚਰਚਾ ਦਾ ਵਿਸ਼ਾ 'ਖਿਮਾ' ਗੁਣ ਦੀ ਚਰਚਾ ਕਰਨਾ ਹੈ ਪਰ ਇਸ ਤੋਂ ਪਹਿਲਾਂ ਇਸ ਸਦਗੁਣ ਦੀ ਪਹਿਚਾਣ ਕਿਉਂ ਜ਼ਰੂਰੀ ਹੈ, ਬਾਰੇ ਜਾਨਣਾ ਆਵੱਸ਼ਕ ਹੈ।

ਜਿਵੇਂ ਕਿ ਉਪਰ ਦੱਸਿਆ ਗਿਆ ਹੈ ਕਿ ਮਨੁੱਖ ਦੇ ਸਾਹਮਣੇ ਕੁਝ ਬੁਨਿਆਦੀ ਪ੍ਰਸ਼ਨ ਹਨ। ਇਹਨਾਂ ਬੁਨਿਆਦੀ ਪ੍ਰਸ਼ਨਾਂ ਵਿਚ ਮੁੱਢਲਾ ਸਵਾਲ ਇਹ ਹੈ ਕਿ ਪ੍ਰਭੂ ਨਾਲ ਮਿਲਾਪ ਕਿਵੇਂ ਹੋਵੇ ? ਕਿਉਂਕਿ ਜੀਵ ਦਾ ਪਰਮਾਤਮਾ ਨਾਲੋਂ ਵਿਛੋੜਾ ਪਿਆ ਹੋਇਆ ਹੈ, ਇਸ ਲਈ ਤਾਂ ਉਹ ਆਵਾਗਵਨ ਦੇ ਚੱਕਰ ਵਿਚ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸੰਬੰਧੀ ਫ਼ੁਰਮਾਨ ਹੈ:

**ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ॥**
**ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੦)*

ਮਨੁੱਖੀ ਜੂਨ ਉੱਤਮ ਹੋਣ ਦੇ ਬਾਵਜੂਦ ਵੀ ਮਨੁੱਖ ਇਸ ਅਉਸਰ ਦਾ ਲਾਹਾ ਲੈਣ ਤੋਂ ਅਸਮਰੱਥ ਹੈ। ਇਸ ਅਸਮਰੱਥਤਾ ਦੇ ਦੋ ਕਾਰਣ ਹਨ—ਪਹਿਲਾ, ਵਿਅਕਤੀ ਦਾ ਇਸ ਮਿਲੀ ਜੂਨ ਪ੍ਰਤੀ ਸੁਚੇਤ ਨਾ ਹੋਣਾ ਅਤੇ ਦੂਜਾ ਉਸ ਦੇ ਆਲੇ-ਦੁਆਲੇ ਦਾ ਵਾਤਾਵਰਣ। ਨਿੱਜ ਦੀਆਂ ਲਾਲਸਾਵਾਂ ਅਤੇ ਇਹਨਾਂ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਯਤਨ ਸਮੱਸਿਆ ਨੂੰ ਹੋਰ ਵਧੇਰੇ ਜਟਿਲ ਬਣਾ ਦਿੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਪ੍ਰਾਪਤ ਹੋਈ ਮਨੁੱਖਾ ਜੂਨ ਦਾ ਲਾਹਾ ਲੈਣ ਦਾ ਬਾਰ ਬਾਰ ਉਪਦੇਸ਼ ਹੈ:

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨)*

ਇਥੇ ਇਹ ਵੀ ਦੱਸਿਆ ਹੈ ਕਿ ਅਗਰ ਇਸ ਅਉਸਰ ਤੋਂ ਕਿਸੇ ਕਾਰਨ ਮਨੁੱਖ ਉੱਕ ਗਿਆ ਤਾਂ ਫਿਰ ਮੁੜ ਜੂਨਾਂ ਦੇ ਚੱਕਰ ਵਿਚ ਫਸ ਜਾਵੇਗਾ। ਗੁਰ ਫ਼ੁਰਮਾਨ ਹੈ:

**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਮਨੁੱਖ ਨੂੰ ਉਸ ਦੇ ਜੀਵਨ-ਮਨੋਰਥ ਬਾਰੇ ਸੁਚੇਤ ਕਰਦੀ ਹੈ। ਮਨੁੱਖ ਦੇ ਸਾਹਮਣੇ ਪੈਦਾ ਹੋਣ ਵਾਲੀਆਂ ਸਾਰੀਆਂ ਸਮੱਸਿਆਵਾਂ, ਉਹਨਾਂ ਦੇ ਕਾਰਨ ਅਤੇ ਸਾਰਥਕ ਹੱਲ ਵੀ ਪੇਸ਼ ਕਰਦੀ ਹੈ। ਜਿਵੇਂ ਕਿ ਉਪਰ ਮਨੁੱਖ ਦੇ ਜੀਵਨ-ਮਨੋਰਥ ਬਾਰੇ ਦੱਸਿਆ ਗਿਆ ਹੈ ਕਿ ਉਹ ਕੀ ਹੈ। ਇਸ ਮਨੋਰਥ ਦੀ ਪ੍ਰਾਪਤੀ ਲਈ ਵਿਅਕਤੀਗਤ ਅਤੇ ਸਮੂਹਿਕ ਤੌਰ 'ਤੇ ਜੋ ਕਾਰਣ ਬਣਦੇ ਹਨ, ਉਹਨਾਂ ਬਾਰੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਇਹ ਦੱਸਦੇ ਹਨ ਕਿ ਇਸ ਦਾ ਪਹਿਲਾ ਮੁੱਖ ਕਾਰਣ ਮਨੁੱਖ ਦਾ ਅਕਾਲ ਪੁਰਖ ਨੂੰ ਭੁਲਾਉਣਾ ਹੈ। ਇਸ ਨਾਲ ਦੁੱਖ ਪੈਦਾ ਹੁੰਦੇ ਹਨ :

**ਦੁਖੁ ਤਦੇ ਜਾ ਵਿਸਰਿ ਜਾਵੈ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੮)*

**ਖਸਮੁ ਵਿਸਾਰਿ ਕੀਏ ਰਸ ਭੋਗ॥**
**ਤਾਂ ਤਨਿ ਉਠਿ ਖਲੋਏ ਰੋਗ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੫੬)*

ਦੂਜਾ ਕਾਰਣ ਵਿਅਕਤੀ ਦੀ ਆਪਣੀ ਜੀਵਨ-ਸ਼ੈਲੀ, ਲਾਲਸਾਵਾਂ ਕਰਕੇ ਵਿਕਾਰਾਂ ਦਾ ਪੈਦਾ ਹੋਣਾ ਹੈ। ਵਿਅਕਤੀ ਦੀ ਜੀਵਨ-ਸ਼ੈਲੀ ਨਿੱਜੀ ਲਾਲਸਾਵਾਂ ਉੱਤੇ ਨਿਰਭਰ ਹੁੰਦੀ ਹੈ। ਵਿਕਾਰ ਮਨੁੱਖੀ ਮਨ ਦੀ ਉਹ ਰੁਚੀ ਹੁੰਦੀ ਹੈ, ਜੋ ਬੁਰਾਈ ਜਾਂ ਪਾਪ ਵੱਲ ਪ੍ਰੇਰਿਤ ਹੁੰਦੀ ਹੈ। ਖੋਟੇ ਕਰਮਾਂ ਦੀ ਇੱਛਾ ਅਤੇ ਵਿਸ਼ੇ-ਵਾਸ਼ਨਾ ਨੂੰ ਵੀ ਵਿਕਾਰ ਕਿਹਾ ਜਾਂਦਾ ਹੈ। ਇਹਨਾਂ ਵਿਕਾਰਾਂ ਦੇ ਪੈਦਾ ਹੋਣ ਦੇ ਕਾਰਣ ਅਗਿਆਨ, ਨਾਮ ਵਿਸਾਰਨਾ, ਮਾਇਆ, ਜੀਵਨ ਵਿਚ ਲੋੜੋਂ ਵੱਧ ਹਾਰ-ਸ਼ਿੰਗਾਰ, ਖਾਣ-ਪੀਣ, ਸੌਣ ਆਦਿ ਪ੍ਰਮੁੱਖ ਹਨ। ਵਿਕਾਰਾਂ ਦੀ ਲੜੀ ਬਹੁਤ ਲੰਮੀ ਹੈ, ਪਰੰਤੂ ਇਹਨਾਂ ਵਿਚ ਪੰਜ ਪ੍ਰਮੁੱਖ ਹਨ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਇਹ ਵਿਕਾਰ ਮਨੁੱਖ ਲਈ ਅਉਗਣ ਬਣ ਜਾਂਦੇ ਹਨ ਅਤੇ ਅੱਗੇ ਚੱਲ ਕੇ ਇਹੀ ਅਉਗਣ ਮਨੁੱਖ ਲਈ ਜ਼ੰਜੀਰ ਦਾ ਰੂਪ ਧਾਰ ਲੈਂਦੇ ਹਨ। ਗੁਰਵਾਕ ਹੈ :

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੯੫)*

ਇਹ ਅਉਗਣ ਮਨੁੱਖ ਨੂੰ ਪ੍ਰਭੂ ਤੋਂ ਦੂਰ ਲੈ ਜਾਂਦੇ ਹਨ :

**ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ॥**
**ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੭)*

ਇਸ ਹਾਲਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਨੁੱਖ ਨੂੰ ਅਉਗਣ ਛੱਡਣ ਲਈ ਉਪਦੇਸ਼ ਕਰਦੇ ਹਨ :

**ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੮)*

ਸਦਗੁਣ ਨਾਲ ਸਾਂਝ ਪਾਉਣ ਅਤੇ ਅਉਗਣ ਨੂੰ ਛੱਡਣ ਲਈ ਸਤਿਗੁਰਾਂ ਦਾ ਫ਼ੁਰਮਾਨ ਹੈ :

**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੬੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਸਾਰੇ ਕੰਮਾਂ ਨੂੰ ਛੱਡ ਦੇਣ ਲਈ ਕਿਹਾ ਗਿਆ ਹੈ, ਜੋ ਗੁਣ ਪੈਦਾ ਨਹੀਂ ਕਰਦੇ ਅਤੇ ਜਿਨ੍ਹਾਂ ਨਾਲ ਪ੍ਰਭੂ ਦਰ ਉੱਤੇ ਮਨੁੱਖ ਨੂੰ ਸ਼ਰਮਿੰਦਾ ਹੋਣਾ ਪੈਂਦਾ ਹੈ:

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੮੧)*

ਸਦਗੁਣ ਧਾਰਨ ਕਰਨੇ ਮਨੁੱਖ ਅਤੇ ਮਨੁੱਖਤਾ ਦੇ ਭਲੇ ਲਈ ਹੈ। ਸਦਗੁਣ ਹੀ ਜੀਵਨ-ਸ਼ੈਲੀ ਵਿਚ ਤਬਦੀਲੀ ਲਿਆਉਣ ਦੇ ਸਮਰੱਥ ਹਨ, ਜੀਵਨ-ਪਲਟੇ ਲਈ ਸਹਾਇਕ ਹਨ। ਚਰਿੱਤਰ ਦੀ ਘਾੜਤ ਲਈ ਇਹ ਸਦਗੁਣ ਇਕ ਤਰ੍ਹਾਂ ਦੇ ਸੰਦ ਹਨ। ਸਦਗੁਣਾਂ ਦੀ ਲੜੀ ਵਿਚ ਸਬਰ, ਸੰਤੋਖ, ਨਿਮਰਤਾ, ਖਿਮਾ, ਸਹਿਣਸ਼ੀਲਤਾ, ਸੰਜਮ, ਸਮ-ਦ੍ਰਿਸ਼ਟੀ, ਪ੍ਰੇਮ, ਨਿਰਭੈਤਾ, ਨਿਰਲੇਪਤਾ, ਦਾਨ, ਵੈਰਾਗ, ਸੁਹਿਰਦਤਾ ਆਦਿ ਗੁਣ ਆਉਂਦੇ ਹਨ। ਸਦਗੁਣ ਸਵੈ ਦੀ ਉਹ ਵਿਸ਼ੇਸ਼ਤਾ ਹੈ ਜਿਹੜੀ ਮਨੁੱਖ ਆਪਣੇ ਕਰਮਾਂ ਦੁਆਰਾ ਪ੍ਰਦਰਸ਼ਿਤ ਕਰਦਾ ਹੈ। ਇਹਨਾਂ ਸਦਗੁਣਾਂ ਦਾ ਸੰਬੰਧ ਚਰਿੱਤਰ ਦੇ ਉਸ ਪੱਖ ਨਾਲ ਹੈ, ਜਿਸ ਦੁਆਰਾ ਵਿਅਕਤੀ ਸ਼ੁਭ ਕਰਮਾਂ ਦੀ ਚੋਣ ਕਰਦਾ ਹੈ। ਚੋਣ ਕੇਵਲ ਕਰਮਾਂ ਦੀ ਹੀ ਨਹੀਂ, ਨੈਤਿਕ ਕੀਮਤਾਂ ਜਾਂ ਆਦਰਸ਼ ਪ੍ਰਾਪਤੀ ਦੇ ਸਾਧਨਾਂ ਦੀ ਵੀ ਜ਼ਰੂਰੀ ਹੈ। ਸਦਗੁਣ ਵਿਅਕਤੀ ਦੇ ਚਰਿੱਤਰ ਨੂੰ ਉਜਾਗਰ ਕਰਦੇ ਹਨ। ਇਹਨਾਂ ਸਦਗੁਣਾਂ ਵਿਚ 'ਖਿਮਾ' ਗੁਣ ਦਾ ਆਪਣਾ ਮਹੱਤਵ ਹੈ। 'ਖਿਮਾ' ਦੇ ਉਲਟ ਕ੍ਰੋਧ ਦਾ ਵਿਕਾਰ ਹੈ। ਗੁੱਸੇ ਤੇ ਕ੍ਰੋਧ ਵਿਚ ਮਨੁੱਖ ਹਿੰਸਾਵਾਦੀ ਹੋ ਜਾਂਦਾ ਹੈ, ਜਿਸ ਨਾਲ ਉਸ ਦੇ ਸਰੀਰ ਦਾ ਨੁਕਸਾਨ ਹੁੰਦਾ ਹੈ:

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

ਇਹ ਕ੍ਰੋਧ ਸਮਾਜ, ਦੇਸ਼ ਅਤੇ ਸੰਸਾਰ ਲਈ ਝਗੜਿਆਂ ਦੀ ਜੜ੍ਹ ਵੀ ਹੈ। ਕ੍ਰੋਧ, ਦਇਆ ਜਾਂ ਖਿਮਾ ਭਾਵਨਾ ਤੋਂ ਸੱਖਣੇ ਮਨੁੱਖ ਨੂੰ ਆਪਣੇ ਪ੍ਰਭਾਵ ਅਧੀਨ ਬਾਂਦਰਾਂ ਦੀ ਤਰ੍ਹਾਂ ਨਚਾਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸੰਬੰਧੀ ਉੱਲੇਖ ਹੈ:

**ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥**
**ਬਿਖਯੰਤ ਜੀਵੰ ਵਸੵੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ ॥**
**ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੫੮)*

ਇਸ ਲਈ ਕ੍ਰੋਧ ਦੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਖਿਮਾ' ਦਾ ਗੁਣ ਧਾਰਨ ਕਰਨ ਲਈ ਉਪਦੇਸ਼ ਕੀਤਾ ਗਿਆ ਹੈ। ਦਇਆ, ਸਹਿਣਸ਼ੀਲਤਾ, ਕਰੁਣਾ ਆਦਿ ਗੁਣ ਖਿਮਾ ਗੁਣ ਦੇ ਸਮਾਨਾਰਥੀ ਤੇ ਸਹਿਯੋਗੀ ਗੁਣ ਹਨ। 'ਖਿਮਾ' ਗੁਣ ਕ੍ਰੋਧ ਦੇ ਬਲਦੇ ਭਾਂਬੜ ਤੋਂ ਬਚਾ ਸਕਦਾ ਹੈ। ਜਿਹੜਾ ਵਿਅਕਤੀ ਕ੍ਰੋਧ ਨੂੰ ਕਾਬੂ ਕਰ ਲੈਂਦਾ ਹੈ, ਉਹ ਆਪ ਜਿਥੇ ਆਪਣੀ ਸਰੀਰਕ ਤੇ ਮਾਨਸਿਕ ਸ਼ਕਤੀ ਨੂੰ ਇਸ ਅੱਗ ਤੋਂ ਬਚਾਉਂਦਾ ਹੈ, ਉਥੇ ਸਮਾਜ ਤੇ ਸੰਸਾਰ ਨੂੰ ਵੀ ਤਬਾਹੀ ਤੋਂ ਬਚਾ ਲੈਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਵਰਣਨ ਹੈ ਕਿ ਕ੍ਰੋਧ ਨੂੰ ਖਿਮਾ ਗੁਣ ਰਾਹੀਂ ਹੀ ਦਬਾਇਆ ਜਾ ਸਕਦਾ ਹੈ:

**ਬਿਨਸੇ ਕ੍ਰੋਧ ਖਿਮਾ ਗਹਿ ਲਈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੨੩੩)*

'ਖਿਮਾ' ਮਨੁੱਖੀ ਮਨ ਦੀ ਉਹ ਪ੍ਰਵਿਰਤੀ ਹੈ, ਜਿਸ ਰਾਹੀਂ ਦੂਜੇ ਦੀ ਭੁੱਲ ਅਤੇ ਉਕਾਈ ਨੂੰ ਦਰਗੁਜ਼ਰ ਕਰ ਕੇ ਮੁਆਫ਼ ਕਰ ਦਿੱਤਾ ਜਾਂਦਾ ਹੈ। *ਮਹਾਨ ਕੋਸ਼* (ਪੰਨਾ 379) ਵਿਚ 'ਖਿਮਾ' ਨੂੰ ਸੰਗਿਆ

ਰੂਪ ਵਿਚ ਦੁਖ ਸੁਖ ਸਹਾਰਨ ਵਾਲੀ ਚਿਤ-ਵ੍ਰਿਤੀ ਦੱਸਿਆ ਗਿਆ ਹੈ। *ਗੁਰਬਾਣੀ ਤੱਤ ਸਾਗਰ* ਅਨੁਸਾਰ 'ਖਿਮਾ' ਦਾ ਅਰਥ ਦਰਗੁਜ਼ਰ ਕਰਨਾ, ਮੁਆਫ਼ੀ ਦੇਣੀ, ਬਖ਼ਸ਼ਣਾ ਹੈ। 'ਖਿਮਾ' ਨੂੰ ਸਹਿਣਸ਼ੀਲਤਾ, ਸਮਾਈ ਅਤੇ ਕਿਸੇ ਵੀ ਦੁੱਖ-ਸੁੱਖ ਨੂੰ ਸਮਾ ਜਾਣ ਦੀ ਸ਼ਕਤੀ ਦੱਸਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਿਆਨ ਤੇ ਧਰਮ, ਝੂਠ ਤੇ ਪਾਪ, ਲੋਭ ਤੇ ਕਾਲ, ਖਿਮਾ ਤੇ ਨਿਰੰਕਾਰ ਦਾ ਆਪਸੀ ਰਿਸ਼ਤਾ ਮੰਨਿਆ ਗਿਆ ਹੈ। ਜਿਥੇ ਗਿਆਨ ਦੀ ਗੱਲ ਚੱਲਦੀ ਹੈ, ਉਥੇ ਧਰਮ ਦਾ ਪ੍ਰਭਾਵ ਹੁੰਦਾ ਹੈ। ਜਿਥੇ ਝੂਠ ਦਾ ਬੋਲਬਾਲਾ ਹੈ, ਉਥੇ ਪਾਪ ਭਾਰੂ ਹੁੰਦਾ ਹੈ। ਜਿਥੇ ਲੋਭ ਦਾ ਪ੍ਰਭਾਵ ਹੋਵੇ, ਉਥੇ ਕਾਲ ਦਾ ਪ੍ਰਕੋਪ ਹੁੰਦਾ ਹੈ। ਜਿਥੇ ਖਿਮਾ ਦੀ ਸ਼ਕਤੀ ਹੁੰਦੀ ਹੈ, ਉਥੇ ਪਰਮਾਤਮਾ ਖ਼ੁਦ ਸਾਕਾਰ ਰੂਪ ਵਿਚ ਹੁੰਦਾ ਹੈ:

**ਕਬੀਰ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥**
**ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੨)*

ਇਕ ਚੰਗੇ ਸਮਾਜ ਦੀ ਸਿਰਜਨਾ ਲਈ ਖਿਮਾ ਇਕ ਮਹੱਤਵਪੂਰਨ ਸਮਾਜਿਕ ਗੁਣ ਹੈ। ਖਿਮਾ ਮੰਗਣੀ ਤੇ ਖਿਮਾ ਕਰਨਾ, ਦੋਵਾਂ ਲਈ ਇਕ ਵਿਸ਼ੇਸ਼ ਬਿਰਤੀ ਅਤੇ ਸਾਹਸ ਦੀ ਲੋੜ ਹੁੰਦੀ ਹੈ। ਕਿਉਂਕਿ ਖਿਮਾ ਲਈ ਸਹਿਣਸ਼ੀਲ ਤੇ ਦਇਆਵਾਨ ਹੋਣਾ ਆਵੱਸ਼ਕ ਹੈ, ਇਸ ਲਈ ਜਿਸ ਵਿਚ ਇਹਨਾਂ ਦੋਹਾਂ ਗੁਣਾਂ ਦੀ ਅਣਹੋਂਦ ਹੈ, ਉਹ ਖਿਮਾ ਨਹੀਂ ਕਰ ਸਕਦਾ। ਦੂਜੇ ਪਾਸੇ ਹਉਮੈ ਤੇ ਹੰਕਾਰ ਵਿਚ ਫਸਿਆ ਮਨੁੱਖ ਖਿਮਾ ਮੰਗ ਵੀ ਨਹੀਂ ਸਕਦਾ। ਖਿਮਾ ਦੀ ਪਰਿਭਾਸ਼ਤ ਵਿਆਖਿਆ ਅਨੁਸਾਰ ਇਕ ਵੱਡੇ ਜੇਰੇ ਜਾਂ ਜਿਗਰੇ ਵਾਲੀ ਚਿਤ-ਵ੍ਰਿਤੀ ਹੀ ਕਿਸੇ ਨੂੰ ਬਖ਼ਸ਼ ਸਕਦੀ ਹੈ, ਮੁਆਫ਼ੀ ਦੇ ਸਕਦੀ ਹੈ, ਉਕਾਈ ਨੂੰ ਦਰਗੁਜ਼ਰ ਕਰ ਸਕਦੀ ਹੈ, ਦੁੱਖ-ਸੁੱਖ ਨੂੰ ਸਮਸਰ ਵੇਖ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇਸ ਤਰ੍ਹਾਂ ਦੀ ਮਨੋ-ਬਿਰਤੀ ਵਾਲੇ ਮਨੁੱਖ ਦੀ ਘਾੜਤ ਘੜਨ ਲਈ ਯਤਨਸ਼ੀਲ ਹੈ। ਇਸੇ ਲਈ ਖਿਮਾ ਗੁਣ ਦੀ ਬਾਣੀ ਵਿਚ ਚਰਚਾ, ਮਾਰਗ-ਦਰਸ਼ਨ ਕਰਨ ਲਈ ਜ਼ਰੂਰੀ ਸੀ। ਗੁਰੂ ਸਾਹਿਬਾਨ ਅਤੇ ਹੋਰ ਭਗਤਾਂ ਨੇ ਇਸ ਨੂੰ ਜ਼ਰੂਰੀ ਸਮਝਿਆ ਤੇ ਆਪਣੇ ਸੰਦੇਸ਼ਾਂ ਰਾਹੀਂ ਇਸ ਦੀ ਵਿਆਖਿਆ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖਿਮਾ ਗੁਣ ਦੇ ਸਰੂਪ ਦਾ ਵਰਣਨ ਬਹੁ-ਪ੍ਰਕਾਰੀ ਹੈ। ਇਸ ਦੇ **ਤਿੰਨ** ਸਰੂਪ ਵੇਖੇ ਜਾ ਸਕਦੇ ਹਨ। **ਪਹਿਲਾ**—ਖਿਮਾ ਗੁਣ ਨੂੰ ਧਾਰਨ ਕਰਨਾ, **ਦੂਜਾ**—ਖਿਮਾ ਗੁਣ ਨੂੰ ਸੰਗ੍ਰਹਿ ਕਰਨਾ ਅਤੇ **ਤੀਜਾ**—ਸਹਿ ਜਾਣ ਵਾਲੇ ਸੁਭਾਅ ਵਾਲੀ ਬਿਰਤੀ ਦਾ ਹੈ।

## ਪਹਿਲਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖਿਮਾ ਦਾ ਸ਼ਿੰਗਾਰ ਕਰਨ, ਖਿਮਾ ਰੂਪੀ ਪਹਿਰਾਵਾ ਪਾਉਣ ਦੀ ਚਰਚਾ ਥਾਂ-ਪਰ-ਥਾਂ ਹੋਈ ਹੈ। ਗੁਰਬਾਣੀ ਅਨੁਸਾਰ ਖਿਮਾ ਦਾ ਸ਼ਿੰਗਾਰ ਕਰਨ ਨਾਲ ਹੀ ਪ੍ਰਭੂ ਕੰਤ ਨੂੰ ਵੱਸ ਵਿਚ ਕੀਤਾ ਜਾ ਸਕਦਾ ਹੈ, ਰਿਝਾਇਆ ਜਾ ਸਕਦਾ ਹੈ:

**ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥**
**ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੫੯)*

ਮਨੁੱਖ ਲਈ ਕ੍ਰੋਧ, ਹੰਕਾਰ ਰੂਪੀ ਆਦਿ ਸੂਹੇ ਵੇਸ ਦੀ ਥਾਂ ਖਿਮਾ ਦੇ ਸ਼ਿੰਗਾਰ ਨੂੰ ਮਹੱਤਵ ਦਿੱਤਾ ਹੈ। ਗੁਰਬਾਣੀ ਦਾ ਉਪਦੇਸ਼ ਹੈ:

**ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੬)*

ਗੁਰ-ਗਿਆਨ ਨਾਲ ਮਨ ਦਾ ਦੀਪਕ ਜਗਾਉਣ ਲਈ ਖਿਮਾ ਦੇ ਸ਼ਿੰਗਾਰ ਵਾਲਾ ਸੁਭਾਅ ਵੀ ਜ਼ਰੂਰੀ ਹੈ:

**ਖਿਮਾ ਸੀਗਾਰ ਕਰੇ ਪ੍ਰਭ ਖੁਸੀਆ,**
**ਮਨਿ ਦੀਪਕ ਗੁਰ ਗਿਆਨੁ ਬਲਈਆ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩੬)*

ਗੁਰਬਾਣੀ ਸਮਾਜਿਕ ਤੌਰ 'ਤੇ ਦੂਜਿਆਂ ਨੂੰ ਪ੍ਰਭਾਵਤ ਕਰਨ, ਉਹਨਾਂ ਦਾ ਪਿਆਰ ਮਾਨਣ ਲਈ ਨਿਮਰਤਾ, ਮਿੱਠਾ ਬੋਲਣਾ ਅਤੇ ਖਿਮਾ ਗੁਣ ਰੂਪੀ ਵੇਸ ਧਾਰਨ ਦਾ ਉਪਦੇਸ਼ ਦਿੰਦੀ ਹੈ:

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੮੪)*

## ਦੂਜਾ

ਖਿਮਾ ਗੁਣ ਦੇ ਸਮਾਜਿਕ ਅਤੇ ਧਾਰਮਿਕ ਮੁੱਲ ਨੂੰ ਸਮਝਦਿਆਂ ਇਸ ਗੁਣ ਦਾ ਸੰਗ੍ਰਹਿ ਕਰਨ ਦੇ ਲਈ ਜ਼ੋਰ ਦਿੱਤਾ ਗਿਆ ਹੈ। ਜਿਵੇਂ ਮਨੁੱਖ ਧਨ ਦਾ ਸੰਗ੍ਰਹਿ ਕਰਦਾ ਹੈ, ਉਸੇ ਤਰ੍ਹਾਂ ਖਿਮਾ ਗੁਣ ਨੂੰ ਇਕੱਤਰ ਕਰਨਾ ਹੈ। ਗੁਰਬਾਣੀ ਵਿਚ ਇਸ ਸੰਬੰਧੀ ਵਰਣਨ ਹੈ:

**ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ॥**
**ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੭੧)*

ਕ੍ਰੋਧ ਸਾੜ ਕੇ ਇਸ ਦੀ ਥਾਂ ਖਿਮਾ ਗੁਣ ਦਾ ਧਨ ਇਕੱਠਾ ਕਰਨ ਵਾਲਾ ਹੀ ਪੂਰਨ ਸੰਨਿਆਸੀ (ਮਨੁੱਖ) ਹੈ। ਇਸ ਸੰਬੰਧੀ ਗੁਰਵਾਕ ਹੈ:

**ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥**
**ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ ॥**
**ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ।**
**ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੧੩)*

## ਤੀਜਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੂਜੇ ਦੀ ਕੀਤੀ ਗ਼ਲਤੀ ਨੂੰ ਦਰਗੁਜ਼ਰ ਕਰ ਕੇ ਸੁਭਾਅ ਵਿਚ ਖਿਮਾ ਪੈਦਾ ਕਰਨ ਲਈ ਕਿਹਾ ਹੈ। ਅਜਿਹਾ ਖਿਮਾ ਭਰਪੂਰ ਗੁਣ ਹੀ ਸਹਜ ਜੋਗ ਦਾ ਰੂਪ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸੰਬੰਧੀ ਉੱਲੇਖ ਹੈ:

**ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥**
**ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੫੯)*

ਮਨੁੱਖ ਦੁਆਰਾ ਜੀਵਨ ਦੀ ਸਹੀ ਜੁਗਤ ਦੀ ਪਛਾਣ ਕਰ ਕੇ, ਆਤਮਕ ਜੀਵਨ ਨੂੰ ਉੱਚਾ ਚੁੱਕਣ ਲਈ ਖਿਮਾ ਤੇ ਮਿਠਾਸ ਭਰਪੂਰ ਸੁਭਾਅ, ਸੰਤੋਖ ਰੂਪੀ ਨਿੱਤ ਕਰਮ ਕਰਨ ਉੱਤੇ ਗੁਰਬਾਣੀ ਜ਼ੋਰ ਦਿੰਦੀ ਹੈ। ਅਜਿਹਾ ਕਰਨ 'ਤੇ ਮਨੁੱਖ ਨੂੰ ਫਿਰ ਕੋਈ ਵਿਕਾਰਾਂ ਦਾ ਡਰ ਭੈ ਨਹੀਂ ਰਹਿੰਦਾ। ਗੁਰ ਫ਼ੁਰਮਾਨ ਹੈ:

**ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥**
**ਰੋਗੁ ਨ ਬਿਆਪੈ ਨਾ ਜਮ ਦੋਖੰ ॥**
**ਮੁਕਤ ਭਏ ਪ੍ਰਭ ਰੂਪ ਨ ਰੇਖੰ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੨੩)*

ਖਿਮਾ ਗੁਣ ਦੇ ਮਹੱਤਵ ਨੂੰ ਦਰਸਾਉਂਦਿਆਂ ਕਿਹਾ ਹੈ ਕਿ ਹਵਾ, ਪਾਣੀ, ਧਰਤੀ ਆਦਿ ਮਿਲ ਕੇ ਮਨੁੱਖੀ ਸਰੀਰ ਦੀ ਘਾੜਤ ਘੜਦੇ ਹਨ। ਇਹਨਾਂ ਵਿਚ ਹਵਾ, ਪਾਣੀ ਤਾਂ ਸਹਿਣਸ਼ੀਲ ਸੁਭਾਅ ਵਾਲੇ ਹਨ ਤੇ ਧਰਤੀ ਦਾ ਸੁਭਾਅ ਖਿਮਾ ਕਰਨ ਵਾਲਾ ਹੈ। ਇਸ ਸੰਬੰਧੀ ਗੁਰਵਾਕ ਹੈ:

**ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ ॥**
**ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੯੯)*

ਵਰਤਮਾਨ ਸਮੇਂ ਵਿਚ ਮਨੁੱਖ ਦੇ ਅੰਦਰੋਂ ਸਤ, ਸੰਤੋਖ, ਦਇਆ, ਧਰਮ, ਸਹਿਣਸ਼ੀਲਤਾ, ਖਿਮਾ ਆਦਿ ਗੁਣ ਘਟ ਰਹੇ ਹਨ। ਖਿਮਾ ਗੁਣ ਤੋਂ ਸੱਖਣੇ ਮਨੁੱਖ, ਜਿਨ੍ਹਾਂ ਦੀ ਕੋਈ ਗਿਣਤੀ ਨਹੀਂ, ਸਭ ਖਪ ਗਏ ਹਨ ਅਤੇ ਅਨੇਕਾਂ ਹੀ ਖਿਮਾ ਵਿਹੂਣੇ ਖ਼ੁਆਰ ਹੋ ਰਹੇ ਹਨ। ਗੁਰਬਾਣੀ ਵਿਚ ਖਿਮਾ ਵਿਹੂਣੇ ਲੋਕਾਂ ਪ੍ਰਤੀ ਉੱਲੇਖ ਹੈ:

**ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥**
**ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੭)*

ਗੁਰੂ ਨਾਨਕ ਸਾਹਿਬ ਆਪਣੇ ਲਈ ਤੇ ਮਨੁੱਖਤਾ ਲਈ ਖਿਮਾ, ਧੀਰਜ, ਸਤ, ਦਇਆ, ਸੰਤੋਖ ਆਦਿ ਸਦਗੁਣਾਂ ਦੇ ਦਾਨ ਵਾਸਤੇ ਪ੍ਰਭੂ ਅੱਗੇ ਅਰਦਾਸ ਕਰਦੇ ਹੋਏ ਫ਼ੁਰਮਾਨ ਕਰਦੇ ਹਨ:

**ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥**
**ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ ॥**
**ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥**
**ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੨੯)*

# ਨਿਮਰਤਾ

ਗੁਰਮਤਿ ਵਿਚ ਸਦਗੁਣਾਂ ਦਾ ਵਿਸ਼ੇਸ਼ ਮਹੱਤਵ ਹੈ। ਇਹਨਾਂ ਸਦਗੁਣਾਂ ਵਿਚ ਨਿਮਰਤਾ ਵੀ ਇਕ ਮੁੱਖ ਗੁਣ ਹੈ। ਗੁਰਬਾਣੀ ਮਨੁੱਖ ਨੂੰ ਹੰਕਾਰ ਛੱਡ ਕੇ ਨਿਮਰਤਾ ਧਾਰਨ ਕਰਨ ਲਈ ਪ੍ਰੇਰਦੀ ਹੈ। ਗੁਰ ਫ਼ੁਰਮਾਨ ਹੈ:

**ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੬੬)*

ਨਿਮਰਤਾ ਦੇ ਭਾਵ ਨੀਵੇਂ ਹੋਣਾ, ਹਲੀਮੀ, ਨਿਰ-ਅਭਿਮਾਨਤਾ ਆਦਿ ਹਨ। ਇਥੇ ਨਿਮਰਤਾ ਤੋਂ ਭਾਵ ਆਪਣੇ ਆਪ ਨੂੰ ਨੀਵਾਂ ਕਰਨਾ ਅਤੇ ਨੀਵਾਂ ਸਮਝਣਾ ਵੀ ਹੈ। ਵੱਡੇ ਵੱਡੇ ਮਹਾਪੁਰਸ਼ਾਂ ਵਿਚ ਇਹ ਗੁਣ ਪਾਇਆ ਜਾਂਦਾ ਹੈ। ਸਿੱਖ ਗੁਰੂ ਸਾਹਿਬਾਨ ਦੇ ਜੀਵਨ ਵਿੱਚੋਂ ਸਾਨੂੰ ਉਹਨਾਂ ਅੰਦਰ ਨਿਮਰਤਾ ਦੇ ਗੁਣ ਹੋਣ ਦੀਆਂ ਕਈ ਉਦਾਹਰਣਾਂ ਮਿਲਦੀਆਂ ਹਨ। ਜਿਵੇਂ ਸਿੱਖ ਇਤਿਹਾਸ ਵਿਚ ਗੁਰੂ ਅਮਰਦਾਸ ਜੀ ਬਾਰੇ ਇਹ ਕਥਾ ਪ੍ਰਚੱਲਤ ਹੈ ਕਿ ਜਦੋਂ ਗੁਰੂ ਅੰਗਦ ਸਾਹਿਬ ਜੀ ਨੇ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਬਖ਼ਸ਼ਿਸ਼ ਕੀਤੀ ਤਾਂ ਉਹਨਾਂ ਦੇ ਪੁੱਤਰ ਦਾਤੂ ਤੇ ਦਾਸੂ ਜੀ ਬਹੁਤ ਨਾਰਾਜ਼ ਹੋ ਗਏ। ਭਾਈ ਦਾਸੂ ਜੀ ਨੇ ਗ਼ੁੱਸੇ ਵਿਚ ਆ ਕੇ ਗੁਰੂ ਅਮਰਦਾਸ ਜੀ ਦੇ ਲੱਤ ਮਾਰ ਦਿੱਤੀ। ਨਿਮਰਤਾ ਦੇ ਪੁੰਜ ਗੁਰੂ ਅਮਰਦਾਸ ਜੀ ਨੇ ਗ਼ੁੱਸਾ ਦਿਖਾਉਣ ਦੀ ਬਜਾਇ ਦਾਸੂ ਦੇ ਚਰਨ ਪਕੜ ਲਏ ਅਤੇ ਕਿਹਾ ਕਿ ਮੇਰੇ ਹਜ਼ੂਰ ਦੇ ਸਾਹਿਬਜ਼ਾਦੇ ਨੂੰ ਮੇਰੇ ਸੁੱਕੇ ਹੱਡਾਂ ਦੀ ਸੱਟ ਤਾਂ ਨਹੀਂ ਲੱਗੀ ? ਇਸੇ ਤਰ੍ਹਾਂ ਗੁਰੂ ਰਾਮਦਾਸ ਜੀ, ਹੋਰ ਗੁਰੂ ਸਾਹਿਬਾਨ ਅਤੇ ਗੁਰਸਿੱਖਾਂ ਦੇ ਜੀਵਨ 'ਚੋਂ ਨਿਮਰਤਾ ਦੇ ਗੁਣ ਦੀਆਂ ਉਦਾਹਰਣਾਂ ਆਮ ਮਿਲਦੀਆਂ ਹਨ।

ਗੁਰਮਤਿ, ਜੀਵਨ ਵਿਚ ਕਮਾਇਆ ਜਾਣ ਵਾਲਾ ਧਰਮ ਮਾਰਗ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥" ਦੀ ਸਮੱਸਿਆ ਨੂੰ ਮਨੁੱਖਾਂ ਦੇ ਸਾਹਮਣੇ ਪੇਸ਼ ਕਰਦੇ ਹਨ। ਇਸ ਵਿਚ 'ਹਉਮੈ' ਰੋਗ ਹੈ। ਹਉਮੈ ਵਿਕਾਰਾਂ ਦਾ ਕਾਰਨ ਹੈ। ਮਨੁੱਖ ਵਿਕਾਰ-ਗ੍ਰਸਤ ਹੋਣ ਕਰਕੇ ਆਪਣੇ ਅਸਲੇ ਨਾਲੋਂ ਟੁੱਟ ਜਾਂਦਾ ਹੈ। ਵਿਕਾਰਾਂ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪੰਜ ਪ੍ਰਮੁੱਖ ਵਿਕਾਰ ਗਿਣੇ ਜਾਂਦੇ ਹਨ। ਹਰ ਵਿਕਾਰ ਮਨੁੱਖ ਦੇ ਪੂਰਨ ਨਾਸ਼ ਦਾ ਕਾਰਨ ਹੈ। ਇਹਨਾਂ ਵਿਕਾਰਾਂ ਦਾ ਗ਼ੁਲਾਮ ਹੋ ਕੇ ਮਨੁੱਖ ਗੁਣਾਂ ਦੀ ਥਾਂ ਅਉਗਣਾਂ ਦਾ ਵਣਜ ਸ਼ੁਰੂ ਕਰ ਦਿੰਦਾ ਹੈ:

**ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੪)*

ਗੁਰਬਾਣੀ ਵਿਚ ਵਿਕਾਰਾਂ ਨੂੰ ਅਉਗਣ ਮੰਨਿਆ ਗਿਆ ਹੈ। ਇਹਨਾਂ ਅਉਗਣਾਂ ਦੇ ਵਿਪਰੀਤ ਸਦਗੁਣਾਂ ਨੂੰ ਰੱਖਿਆ ਗਿਆ ਹੈ। ਸਦਗੁਣ ਸਵੈ ਦੀ ਉਹ ਵਿਸ਼ੇਸ਼ਤਾ ਹੈ ਜਿਹੜੀ ਮਨੁੱਖ ਆਪਣੇ

ਕਰਮਾਂ ਦੁਆਰਾ ਪ੍ਰਦਰਸ਼ਿਤ ਕਰਦਾ ਹੈ। ਸਦਗੁਣਾਂ ਨੂੰ ਸ਼ੁਭ ਕਰਮ ਵੀ ਕਿਹਾ ਜਾਂਦਾ ਹੈ। ਇਕ ਪਰਿਭਾਸ਼ਾ ਅਨੁਸਾਰ ਸਦਗੁਣ ਮਨੁੱਖੀ ਚਰਿੱਤਰ ਦਾ ਉਹ ਪੱਖ ਹੈ ਜਿਸ ਦੁਆਰਾ ਵਿਅਕਤੀ ਸ਼ੁਭ ਕਰਮਾਂ ਦੀ ਚੋਣ ਕਰਦਾ ਹੈ। ਪਰ ਚੋਣ ਕੇਵਲ ਕਰਮਾਂ ਦੀ ਹੀ ਨਹੀਂ, ਨੈਤਿਕ ਕਦਰਾਂ-ਕੀਮਤਾਂ ਜਾਂ ਆਦਰਸ਼ ਪ੍ਰਾਪਤੀ ਦੇ ਸਾਧਨਾਂ ਦੀ ਵੀ ਸੰਭਵ ਹੈ। ਹਰੇਕ ਨੈਤਿਕ ਚੋਣ ਵਿਚ ਸਦਗੁਣ ਵਿਅਕਤੀ ਦੇ ਚਰਿੱਤਰ ਨੂੰ ਉਜਾਗਰ ਕਰਦੇ ਹਨ। ਗੁਰਬਾਣੀ ਅਨੁਸਾਰ ਹਉਮੈ ਤੇ ਹੰਕਾਰ ਪ੍ਰਮੁੱਖ ਅਉਗਣ ਹਨ। ਹਉਮੈ ਸੰਸਕ੍ਰਿਤ ਦੇ 'ਅਹੰਮ' ਮਤਿ ਤੋਂ ਨਿਕਲਿਆ ਹੈ, ਜਿਸ ਦੇ ਅਰਥ ਹਨ, ਮੈਂ-ਮੇਰੀ ਦਾ ਹੰਕਾਰ। ਹੰਕਾਰ, ਅਹੰਤਾ, ਅਹੰਮੇਵ, ਆਪ, ਖ਼ੁਦੀ, ਗੁਮਾਨ, ਗਰਬ, ਅਭਿਮਾਨ ਆਦਿ ਹਉਮੈ ਨਾਲ ਸੰਬੰਧਿਤ ਹਨ। ਹੰਕਾਰ ਵਿਚ ਮਨੁੱਖ ਆਪਣੀ ਚੇਤਨਾ ਦੇ ਆਸਰੇ ਆਪਣੇ ਆਪ ਨੂੰ 'ਮੈਂ ਹੀ ਹਾਂ' ਕਹਿੰਦਾ ਹੈ। ਗੁਰਬਾਣੀ ਵਿਚ ਹਉਮੈ ਨੂੰ ਦੀਰਘ ਰੋਗ ਕਿਹਾ ਹੈ:

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੬)*

ਇਹ ਰੋਗ ਮਨੁੱਖ ਨੂੰ ਲੱਗਾ ਹੋਇਆ ਹੈ। ਉਹ ਇਸ ਰੋਗ ਤੋਂ ਪੀੜਿਤ ਹੈ। ਗੁਰਵਾਕ ਹੈ:

**ਹਉਮੈ ਰੋਗੁ ਮਾਨੁਖ ਕਉ ਦੀਨਾ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੪੦)*

ਗੁਰਮਤਿ ਅਨੁਸਾਰ ਹੰਕਾਰ ਆਦਿ ਜਿੰਨੇ ਵੀ ਅਉਗਣ ਹਨ, ਉਹ ਗਲ ਵਿਚ ਪਾਈ ਜ਼ੰਜੀਰ ਵਾਂਗ ਹਨ। ਇਹ ਜ਼ੰਜੀਰ ਸਦਗੁਣਾਂ ਨਾਲ ਹੀ ਕੱਟੀ ਜਾ ਸਕਦੀ ਹੈ:

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥**
**ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੯੫)*

ਇਸੇ ਲਈ ਗੁਰਮੁਖ ਚੰਗੇ ਗੁਣਾਂ ਦਾ ਵਣਜ ਕਰ ਕੇ ਵਿਕਾਰਾਂ ਦੀ ਮੈਲ ਤੋਂ ਸਵੱਛਤਾ ਹਾਸਿਲ ਕਰਦਾ ਹੈ:

**ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੧)*

ਇਹਨਾਂ ਸਦਗੁਣਾਂ ਵਿਚ ਜਤ-ਸਤ, ਖਿਮਾ ਜਾਂ ਦਇਆ, ਸਬਰ-ਸੰਤੋਖ, ਧੀਰਜ, ਨਿਮਰਤਾ ਆਦਿ ਪ੍ਰਮੁੱਖ ਹਨ। ਗੁਰਬਾਣੀ ਵਿਚ ਨਿਮਰਤਾ ਦੇ ਪਰਥਾਇ ਕਈ ਸ਼ਬਦ ਆਏ ਹਨ, ਜਿਵੇਂ: ਨਿੰਮੀਭੂਤ, ਨਿਮਾਣਾ, ਨਿਮਾਨੜੀ, ਨਿਵਣਾ, ਰੇਣੁਕਾ, ਨੀਚ, ਗਰੀਬ, ਮਸਕੀਨ ਆਦਿ। ਸ੍ਰੀ ਗੁਰੂ ਨਾਨਕ ਸਾਹਿਬ ਨੇ ਨਿਮਰਤਾ ਨੂੰ ਸਭ ਗੁਣਾਂ ਦਾ ਤੱਤ ਸਾਰ ਮੰਨਿਆ ਹੈ:

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੦)*

ਨਿਮਰਤਾ ਜੀਵਨ-ਵਿਹਾਰ ਦੇ ਕਈ ਪੱਖਾਂ 'ਚੋਂ ਪ੍ਰਗਟ ਹੁੰਦੀ ਹੈ। ਇਹ ਨਿਮਰਤਾ ਮਨੁੱਖ ਦੇ ਮਨ, ਬਚਨ ਅਤੇ ਕਰਮ ਰਾਹੀਂ ਪ੍ਰਤੱਖ ਦਿਸਣੀ ਚਾਹੀਦੀ ਹੈ। ਮਨੁੱਖੀ ਮਨ ਜਦੋਂ ਹੰਕਾਰ ਵਿਚ ਫਸ ਜਾਂਦਾ ਹੈ ਤਾਂ ਉਸ ਦੀ ਹਾਲਤ ਬੇਗਾਨਿਆਂ ਵਰਗੀ ਹੋ ਜਾਂਦੀ ਹੈ:

**ਜਬ ਇਹੁ ਮਨ ਮਹਿ ਕਰਤ ਗੁਮਾਨਾ ॥**
**ਤਬ ਇਹੁ ਬਾਵਰੁ ਫਿਰਤ ਬਿਗਾਨਾ ॥**

**ਜਬ ਇਹੁ ਹੂਆ ਸਗਲ ਕੀ ਰੀਨਾ॥**
**ਤਾ ਤੇ ਰਮਈਆ ਘਟਿ ਘਟਿ ਚੀਨਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੩੫)*

ਇਸੇ ਲਈ ਗੁਰੂ ਅਮਰਦਾਸ ਜੀ ਮਨ ਦੀ ਨਿਮਰਤਾ ਸੰਬੰਧੀ ਫ਼ੁਰਮਾਉਂਦੇ ਹਨ:

**ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੪੧)*

ਮਨ ਦੀ ਨਿਮਰਤਾ ਦੇ ਨਾਲ ਨਾਲ ਬਚਨਾਂ ਦੀ ਨਿਮਰਤਾ ਵੀ ਜ਼ਰੂਰੀ ਹੈ। ਇਸ ਲਈ ਮਿੱਠਾ ਬੋਲਣ ਲਈ ਗੁਰਬਾਣੀ ਉਪਦੇਸ਼ ਕਰਦੀ ਹੈ। ਮਿੱਠਾ ਬੋਲਣ ਨਾਲ ਹੀ ਪ੍ਰੇਮ ਦੀ ਗੰਢ ਪੀਢੀ ਹੁੰਦੀ ਹੈ:

**ਗੰਢੁ ਪਰੀਤੀ ਮਿਠੇ ਬੋਲ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੩)*

ਸ਼ੇਖ਼ ਫ਼ਰੀਦ ਜੀ ਵੀ ਪਤੀ ਪਰਮੇਸ਼ਰ ਦੀ ਪ੍ਰਾਪਤੀ ਲਈ ਨਿਮਰਤਾ, ਖਿਮਾ, ਮਿੱਠਾ ਬੋਲਣ ਨੂੰ ਗੁਣ ਮੰਨਦੇ ਹਨ ਅਤੇ ਇਹਨਾਂ ਗੁਣਾਂ ਦਾ ਵੇਸ ਧਾਰਨ ਕਰਨ ਲਈ ਕਹਿੰਦੇ ਹਨ। ਨਿਮਰਤਾ ਆਦਿ ਗੁਣ ਜਿਥੇ ਅਧਿਆਤਮਕ ਤੌਰ 'ਤੇ ਪਰਮਾਤਮਾ ਨਾਲ ਮਿਲਾਪ ਲਈ ਸਹਾਈ ਹੁੰਦੇ ਹਨ, ਉਥੇ ਜੀਵਨ ਵਿਚ ਪਰਿਵਾਰਕ ਖਿੱਚੋਤਾਣ ਨੂੰ ਘਟਾਉਂਦੇ ਹਨ। ਬਾਬਾ ਫ਼ਰੀਦ ਜੀ ਨਿਮਰਤਾ ਗੁਣ ਦੀ ਮਹੱਤਤਾ ਨੂੰ ਸਮਝਦੇ ਹੋਏ ਸਵਾਲ ਜਵਾਬ ਰਾਹੀਂ ਉਪਦੇਸ਼ ਦਿੰਦੇ ਹਨ:

**ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥**
**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥**
**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੮੪)*

ਭਾਈ ਗੁਰਦਾਸ ਜੀ ਵੀ ਮਿੱਠਾ ਬੋਲਣ ਅਤੇ ਨਿਵ ਚੱਲਣ ਨੂੰ ਗੁਰਮੁਖ ਦਾ ਗੁਣ ਦੱਸਦੇ ਹਨ:

**ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇ ਕੈ ਭਲਾ ਮਨਾਇਆ॥**
*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪)*

ਚੰਗੇ ਗੁਣਾਂ ਦੇ ਧਾਰਨੀ ਹੁੰਦਿਆਂ ਹੋਇਆਂ, ਹੰਕਾਰ ਛੱਡ ਕੇ, ਆਪਣੇ ਆਪ ਨੂੰ ਨੀਚ ਕਹਾਉਣਾ ਨਿਮਰਤਾ ਹੈ। ਗੁਰਬਾਣੀ ਵਿਚ ਨਿਵ ਚੱਲਣ ਤੇ ਨੀਵਾਂ ਅਖਵਾਉਣ ਉੱਤੇ ਜ਼ੋਰ ਦਿੱਤਾ ਹੈ। ਗੁਰੂ ਨਾਨਕ ਸਾਹਿਬ ਦਾ ਫ਼ੁਰਮਾਨ ਹੈ:

**ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੫)*

ਗੁਰੂ ਅਰਜਨ ਸਾਹਿਬ ਨੀਚ ਅਖਵਾਉਣ ਵਾਲੇ ਨੂੰ ਸਭ ਤੋਂ ਉੱਚਾ ਦੱਸਦੇ ਹਨ:

**ਆਪਸ ਕਉ ਜੋ ਜਾਣੈ ਨੀਚਾ॥**
**ਸੋਊ ਗਨੀਐ ਸਭ ਤੇ ਊਚਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੬੬)*

ਜੋ ਮਨੁੱਖ ਆਪਣੇ ਆਪ ਨੂੰ ਚੰਗਾ, ਉੱਤਮ ਜਾਂ ਭਲਾ ਸਮਝਦਾ ਹੈ, ਭਲਾਈ ਉਸ ਦੇ ਨੇੜੇ ਨਹੀਂ ਆਉਂਦੀ। ਇਹ ਉਸੇ ਤਰ੍ਹਾਂ ਹੈ, ਜਿਵੇਂ ਅਪਰਾਧੀ ਦੂਹਰਾ ਹੋ ਕੇ ਨਿਉਂਦਾ ਹੈ ਪਰ ਉਸ ਵਿਚ

ਨਿਮਰਤਾ ਨਹੀਂ ਹੁੰਦੀ। ਇਸ ਲਈ ਆਪਣੇ ਆਪ ਨੂੰ ਨਿਮਾਣਾ, ਮੰਦਾ ਸਮਝਣਾ ਹੀ ਨਿਮਰਤਾ ਹੈ। ਗੁਰਬਾਣੀ ਦਾ ਫ਼ੁਰਮਾਨ ਹੈ:

**ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੯੧)*

ਗੁਰੂ ਅਰਜਨ ਸਾਹਿਬ ਇਸ ਪਰਥਾਇ ਫ਼ੁਰਮਾਨ ਕਰਦੇ ਹਨ:

**ਆਪਸ ਕਉ ਜੋ ਭਲਾ ਕਹਾਵੈ ॥**
**ਤਿਸਹਿ ਭਲਾਈ ਨਿਕਟਿ ਨ ਆਵੈ ॥**
**ਸਰਬ ਕੀ ਰੇਨ ਜਾ ਕਾ ਮਨੁ ਹੋਇ ॥**
**ਕਹੁ ਨਾਨਕ ਤਾ ਕੀ ਨਿਰਮਲ ਸੋਇ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੭੮)*

ਭਗਤ ਕਬੀਰ ਜੀ ਬਾਣੀ ਵਿਚ ਇਸ ਨਿਮਰਤਾ ਸੰਬੰਧੀ ਬਿਆਨਦੇ ਹਨ:

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੬੪)*

ਭਾਈ ਗੁਰਦਾਸ ਜੀ ਵੀ ਆਪਣੀਆਂ ਵਾਰਾਂ ਵਿਚ ਨਿਵ ਚੱਲਣ, ਨੀਚ ਅਖਵਾਉਣ, ਨੀਵੇਂ ਹੋਣ ਸੰਬੰਧੀ ਥਾਂ-ਪਰ-ਥਾਂ ਉੱਲੇਖ ਕਰਦੇ ਹਨ। ਪੈਰਾਂ ਦੇ ਨੀਵੇਂ ਹੋਣ, ਪਾਣੀ ਦੇ ਨੀਵੇਂ ਪਾਸੇ ਵਹਿਣ ਆਦਿ ਦ੍ਰਿਸ਼ਟਾਂਤਾਂ ਰਾਹੀਂ ਇਸ ਦੀ ਵਿਆਖਿਆ ਕਰਦੇ ਹਨ। ਗੁਰਮੁਖ ਆਦਮੀ ਦਾ ਇਹ ਵੀ ਇਕ ਗੁਣ ਦੱਸਦੇ ਹਨ:

**ਉਤਮ ਮਧਮ ਨੀਚ ਲਖ ਗੁਰਮੁਖਿ ਨੀਚਹੁ ਨੀਚ ਸਦਾਏ ॥.....**
**ਮਿਠਾ ਬੋਲਣ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ ॥**

*(ਭਾਈ ਗੁਰਦਾਸ ਜੀ, ਵਾਰ ੮, ਪਉੜੀ ੨੪)*

ਨਿਮਰਤਾ ਲਈ 'ਗਰੀਬੀ' ਸ਼ਬਦ ਗੁਰਬਾਣੀ ਵਿਚ ਆਮ ਵਰਤਿਆ ਗਿਆ ਹੈ। ਸ੍ਰੀ ਗੁਰੂ ਅਰਜਨ ਸਾਹਿਬ ਦਾ ਫ਼ੁਰਮਾਨ ਹੈ ਕਿ ਨਿਮਰਤਾ ਦੇ ਗੁਣ ਰੂਪੀ ਗੁਰਜ ਅਤੇ ਸਭ ਦੀ ਚਰਨ ਧੂੜ ਰੂਪੀ ਖੰਡੇ ਅਗੇ ਕੋਈ ਵਿਕਾਰੀ ਟਿਕ ਨਹੀਂ ਸਕਦਾ:

**ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥**
**ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲਿ ਸਾਰੀ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੨੮)*

ਸੁਖਮਨੀ ਸਾਹਿਬ ਵਿਚ ਗੁਰੂ ਸਾਹਿਬ ਉੱਲੇਖ ਕਰਦੇ ਹਨ ਕਿ ਪ੍ਰਭੂ ਦੀ ਮਿਹਰ ਸਦਕਾ ਜਿਨ੍ਹਾਂ ਜੀਵਾਂ ਦੇ ਹਿਰਦੇ ਵਿਚ ਨਿਮਰਤਾ ਵੱਸ ਜਾਂਦੀ ਹੈ, ਉਸ ਨੂੰ ਸਭ ਤਰ੍ਹਾਂ ਦੇ ਸੁਖ ਫਲ ਪ੍ਰਾਪਤ ਹੋ ਜਾਂਦੇ ਹਨ:

**ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥**
**ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੭੮)*

ਇਸ ਤਰ੍ਹਾਂ ਹਰੇਕ ਵਿਅਕਤੀ ਨੂੰ ਨਿਮਰਤਾ ਦਾ ਗੁਣ ਧਾਰਨ ਕਰਨਾ ਚਾਹੀਦਾ ਹੈ। ਹੰਕਾਰ ਦੇ ਰੋਗ ਲਈ ਇਹੀ ਉੱਤਮ ਇਲਾਜ ਹੈ। ਭਾਈ ਨੰਦ ਲਾਲ ਜੀ ਇਸ ਸੰਬੰਧੀ ਬੜਾ ਸੁੰਦਰ ਕਥਨ ਕਰਦੇ ਹਨ:

**ਮਾਨੀਏ ਨਰਮੀ ਗਰੀਬੀ ਆਮਦਾ॥**
**ਦਰਦਿ ਹਰ ਦਸ ਕਾ ਤਬੀਬੀ ਆਮਦਾ॥੫੦॥** *(ਜ਼ਿੰਦਗੀਨਾਮਾ)*

ਨਿਮਰਤਾ ਹਰ ਤਰ੍ਹਾਂ ਦੇ ਵਿਕਾਰੀ ਰੋਗ ਲਈ ਉੱਤਮ ਇਲਾਜ ਹੈ। ਸੋ, ਨਿਮਰਤਾ ਗੁਣ ਨੂੰ ਆਪਣੀ ਜੀਵਨ-ਜਾਚ ਦਾ ਅੰਗ ਬਣਾਉਣਾ ਹੈ। ਗੁਰਮਤਿ ਦੇ ਧਾਰਨੀ ਗੁਰਸਿੱਖ ਦੀ ਇਹੋ ਨਿਸ਼ਾਨੀ ਹੈ ਕਿ ਮਨ ਦੀ ਨਿਮਰਤਾ, ਬਚਨਾਂ ਦੀ ਨਿਮਰਤਾ, ਕਰਮਾਂ ਦੀ ਨਿਮਰਤਾ ਨੂੰ ਅਪਣਾਉਣਾ ਹੈ। ਨਿਮਰਤਾ ਗੁਣ ਧਾਰਨ ਕਰਨ ਨਾਲ ਹੀ ਦੁਨਿਆਵੀ ਕਲਹ-ਕ੍ਰੋਧ ਖ਼ਤਮ ਕੀਤਾ ਜਾ ਸਕਦਾ ਹੈ।

# ਸੰਵਾਦ-ਜੁਗਤਿ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਵਿਚਾਰ-ਚਰਚਾ ਮਨੁੱਖ ਦੇ ਦੁਆਲੇ ਘੁੰਮਦੀ ਹੈ। 'ਕਿਵ ਸਚਿਆਰਾ ਹੋਈਐ' ਦੀ ਸਮੱਸਿਆ ਮਨੁੱਖ ਦੀ ਹੈ। ਇਹ ਮਨੁੱਖ ਦੇ ਲਕਸ਼ ਦਾ ਇੱਕੋ ਇਕ ਹੱਲ ਹੈ। ਜਨਮ-ਜਨਮਾਂਤਰਾਂ ਤੋਂ ਪਰਮ ਤੱਤ ਨਾਲੋਂ ਵਿੱਛੜੀ ਆਤਮਾ ਲਈ ਮਨੁੱਖਾ ਜਨਮ ਹੀ ਕੇਵਲ ਇਕ 'ਅਉਸਰ' ਹੈ, ਜੇ ਉਹ ਚੁਕ ਜਾਂ ਉੱਕ ਗਿਆ ਤਾਂ ਫਿਰ ਮੁੜ ਕਈ ਕੋਟ ਦਾ ਚੱਕਰ ਸ਼ੁਰੂ ਹੋ ਜਾਂਦਾ ਹੈ। ਇਸ ਦੇ ਸਥਾਈ ਹੱਲ ਲਈ ਕਿਸੇ ਇਕੱਲੇ ਕਾਰੇ ਦਾ ਵੱਸ ਨਹੀਂ, ਸਮੂਹਿਕ ਹੰਭਲੇ ਦੀ ਲੋੜ ਹੈ। ਜਿਵੇਂ ਗੁਰੂ ਨਾਨਕ ਸਾਹਿਬ ਦੇ ਸਮੇਂ ਧਾਰਮਿਕ ਅਗਵਾਈ ਦੇਣ ਵਾਲੇ 'ਵਾੜਾ' ਦੀ ਥਾਂ ਉਜਾੜਾ ਕਰ ਰਹੇ ਸਨ। ਆਪਸੀ ਨਫ਼ਰਤ ਅਤੇ ਮਾਰਾ-ਮਾਰੀ ਦਾ ਮਾਹੌਲ ਸੀ। ਠੁੰਮ੍ਹਣੇ ਦੀ ਲੋੜ ਸੀ ਪਰ ਉਹ ਦਿਸ ਨਹੀਂ ਰਿਹਾ ਸੀ। ਚੰਗੇ ਅਤੇ ਭਲੇ ਪੁਰਸ਼ ਹੀ ਕੋਈ ਅਹੁੜ ਕਰ ਸਕਦੇ ਸਨ। ਇਸੇ ਲਈ ਗੁਰੂ ਨਾਨਕ ਸਾਹਿਬ ਵਿਚਾਰ-ਚਰਚਾ ਦੀ ਲੋੜ ਅਤੇ ਸੰਵਾਦ ਰਚਾਉਣਾ ਜ਼ਰੂਰੀ ਸਮਝਦੇ ਸਨ, ਅਤੇ ਇਸੇ ਸੰਵਾਦ ਤੋਂ ਹੀ ਕੋਈ ਸਹੀ ਰਸਤਾ ਲੱਭਿਆ ਜਾਣਾ ਸੀ। ਇਸ ਲਈ ਗੁਰੂ ਨਾਨਕ ਸਾਹਿਬ ਨੇ ਸੰਸਾਰ ਭ੍ਰਮਣ ਕੀਤਾ। ਇਹ ਸੰਵਾਦ, ਜਿਵੇਂ ਜਿਵੇਂ ਹੋਇਆ, ਉਸ ਨੂੰ ਇਕੱਤਰ ਕਰ ਲਿਆ ਗਿਆ ਅਤੇ ਇਹ ਪੋਥੀ ਬਣ ਗਿਆ। ਗੁਰੂ ਅਰਜਨ ਸਾਹਿਬ ਨੇ ਪੋਥੀ ਨੂੰ 'ਆਦਿ ਬੀੜ' ਵਿਚ ਬੰਨ੍ਹ ਦਿੱਤਾ। ਇਸ ਨੂੰ 'ਅਕਾਲ ਪੁਰਖ ਦਾ ਥਾਨ' ਦਾ ਨਾਂ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ 'ਆਦਿ ਗ੍ਰੰਥ' ਨੂੰ ਗੁਰੂ ਗ੍ਰੰਥ ਸਾਹਿਬ ਬਣਾ ਦਿੱਤਾ।

ਗੁਰੂ ਨਾਨਕ ਸਾਹਿਬ ਅਤੇ ਉਹਨਾਂ ਦੇ ਉੱਤਰਾਧਿਕਾਰੀ ਗੁਰੂ ਸਾਹਿਬਾਂ ਨੇ ਧੁਰ ਕੀ ਬਾਣੀ ਰਾਹੀਂ ਆਪਣੇ ਅਨੁਭਵਾਂ, ਗੋਸ਼ਟੀਆਂ, ਸੰਵਾਦਾਂ ਨੂੰ ਲਿਖਤ ਰੂਪ ਦੇ ਕੇ ਮਨੁੱਖ ਮਾਤਰ ਨੂੰ ਸੇਧ ਦੇਣ ਦਾ ਯਤਨ ਕੀਤਾ, ਜਿਸ ਨਾਲ ਬੰਦ-ਖ਼ਲਾਸੀ ਹੋਣੀ ਸੀ, ਚੱਕਰਵਿਊ 'ਚੋਂ ਨਿਕਲਣਾ ਸੀ, ਮਿਲੀ ਵਾਰੀ ਦਾ ਲਾਹਾ ਲੈਣਾ ਸੀ। ਇਸ ਤਰ੍ਹਾਂ ਇਹ 'ਸੰਵਾਦਾਂ' ਦੀ ਲੋੜ ਹੋਰ ਵੀ ਮਹੱਤਵਪੂਰਨ ਬਣ ਗਈ। ਜੋ 'ਸੰਵਾਦ-ਜੁਗਤਿ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੀ ਗਈ ਹੈ ਅਤੇ ਜਿਸ ਜਿਸ ਨਾਲ ਸੰਵਾਦ ਹੁੰਦਾ ਹੈ, ਉਸ ਬਾਰੇ ਅਧਿਐਨ ਹੀ ਸਾਡਾ ਕਾਰਜ-ਖੇਤਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸੰਵਾਦ-ਜੁਗਤਿ' ਜਿਸ ਤਰ੍ਹਾਂ ਨਿਭਾਈ ਗਈ ਹੈ, ਇਸ ਦੇ ਚਾਰ ਪੱਖ ਸਾਹਮਣੇ ਲਿਆਂਦੇ ਗਏ ਹਨ। ਪਹਿਲੇ ਪੱਖ ਵਿਚ ਅੰਤਰ-ਧਰਮ ਪ੍ਰਚਾਰਕ ਸੰਵਾਦ ਹੈ, ਦੂਜਾ ਸਮਾਜਿਕ ਸ਼੍ਰੇਣੀਆਂ ਨਾਲ ਸੰਵਾਦ, ਤੀਜਾ ਸਵੈ-ਸੰਵਾਦ ਹੈ, ਚੌਥਾ ਪੱਖ ਅਕਾਲ ਪੁਰਖ ਨਾਲ ਸੰਵਾਦ ਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਸੰਵਾਦ ਰਚਾਇਆ ਗਿਆ ਹੈ, ਉਹਦੀ ਗਵਾਹੀ ਸਾਨੂੰ ਬਾਣੀ ਦੇ ਅੰਦਰਲੇ ਪ੍ਰਮਾਣਾਂ, ਭਾਈ ਗੁਰਦਾਸ ਦੀਆਂ ਵਾਰਾਂ, ਜਨਮਸਾਖੀਆਂ ਤੋਂ ਸਹਿਜੇ ਹੀ ਮਿਲ ਜਾਂਦੀ ਹੈ।

ਪਹਿਲੀ ਤਰ੍ਹਾਂ ਦਾ ਸੰਵਾਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਚਾਇਆ ਗਿਆ ਹੈ, ਉਹ ਅੰਤਰ-ਧਰਮ ਦਾ ਸੰਵਾਦ ਹੈ। ਇਹ ਸੰਵਾਦ ਗੁਰੂ ਸਾਹਿਬਾਂ ਵੱਲੋਂ ਅਤੇ ਭਗਤਾਂ ਵੱਲੋਂ ਰਚਾਇਆ

ਗਿਆ। ਅਸੀਂ ਦੇਖਦੇ ਹਾਂ ਕਿ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਰੰਭ ਹੁੰਦਾ ਹੈ, ਭਾਵ ਇਸ ਦਾ 'ਪੋਥੀ' ਸਰੂਪ ਸਾਹਮਣੇ ਆਉਂਦਾ ਹੈ ਤਾਂ ਉਸ ਵੇਲੇ ਗੁਰੂ ਨਾਨਕ ਸਾਹਿਬ ਜੀ ਸੰਸਾਰ ਭ੍ਰਮਣ ਕਰ ਰਹੇ ਹਨ ਅਤੇ ਦੱਸਿਆ ਗਿਆ ਹੈ ਕਿ ਗੁਰੂ ਸਾਹਿਬ ਇਕ ਚੰਗੇ ਮਨੁੱਖ ਦੀ ਘਾੜਤ ਘੜਨ ਅਤੇ ਨਰੋਏ ਸਮਾਜ ਦੀ ਸਿਰਜਨਾ ਲਈ ਵੱਖ ਵੱਖ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਲੋਕਾਂ ਨੂੰ ਮਿਲ ਰਹੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਵਾਦ ਰਚਨਾ ਦੀ ਦੂਜੀ ਧਿਰ ਵਿਚ ਜੋਗੀ, ਸੰਨਿਆਸੀ, ਜੈਨੀ, ਮੁਸਲਮਾਨ, ਹਿੰਦੂ (ਬ੍ਰਾਹਮਣ) ਆਦਿ ਧਾਰਮਿਕ ਲੋਕ ਸ਼ਾਮਲ ਸਨ।

ਦੂਜੇ ਇਹਨਾਂ ਵਿਚ ਸਮਾਜਿਕ ਰੁਤਬੇ ਵਾਲੇ ਲੋਕ ਵੀ ਸੰਵਾਦ ਦਾ ਹਿੱਸਾ ਬਣਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਭਰ ਕੇ ਸਾਹਮਣੇ ਆਉਂਦੇ ਹਨ। ਇਹਨਾਂ ਵਿਚ ਅਧਿਆਪਕ, ਕਿਸਾਨ, ਚਾਕਰ, ਹਟਵਾਣੀਏ, ਵੈਦ, ਸ਼ਾਹ, ਠੱਗ, ਰਾਜੇ, ਨਿਆਂ ਕਰਨ ਵਾਲੇ ਜੱਜ (ਕਾਜ਼ੀ), ਵਪਾਰੀ (ਵਣਜਾਰੇ) ਆਦਿ ਨਾਲ ਸੰਵਾਦ ਰਚਾਇਆ ਗਿਆ ਹੈ। ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਵਾਦਕਾਰ ਸਾਹਮਣੇ ਸੰਵਾਦੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੈ, ਇਸ ਲਈ ਵਿਸਥਾਰ ਦੇ ਡਰੋਂ ਟੂਕ ਮਾਤਰ ਇਸ਼ਾਰੇ ਦੇ ਕੇ ਗੱਲ ਸਾਰਨੀ ਪਵੇਗੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਵਧੇਰੇ ਸੰਵਾਦ ਹਿੰਦੁਸਤਾਨ ਦੇ ਧਾਰਮਿਕ ਫ਼ਿਰਕੇ ਜੋਗੀਆਂ ਨਾਲ ਹੁੰਦਾ ਹੈ। ਸਿਧ ਗੋਸਟਿ ਬਾਣੀ ਇਸ ਸੰਵਾਦ ਦੀ ਸਭ ਤੋਂ ਢੁਕਵੀਂ ਮਿਸਾਲ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਰਾਮਕਲੀ, ਗਉੜੀ, ਆਸਾ, ਸੂਹੀ, ਬਿਹਾਗੜਾ, ਧਨਾਸਰੀ, ਬਿਲਾਵਲ, ਮਾਰੂ ਆਦਿ ਰਾਗਾਂ ਅਤੇ ਸਲੋਕ ਵਾਰਾਂ ਤੇ ਵਧੀਕ ਵਿਚ ਸੰਵਾਦ ਥਾਂ-ਥਾਂ ਹੋਇਆ ਹੈ। ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਹੋ ਰਹੀ ਸੀ, ਉਸ ਸਮੇਂ ਸਮੁੱਚੇ ਭਾਰਤ ਵਿਚ ਜੋਗੀਆਂ ਅਤੇ ਇਸ ਦੇ ਵਿਸ਼ੇਸ਼ ਬਾਰਾਂ ਪੰਥਾਂ ਦਾ ਪ੍ਰਭਾਵ ਸੀ। ਜੋਗੀਆਂ ਨਾਲ 'ਸੰਵਾਦ' ਦਾ ਕਾਰਣ ਇਹੀ ਮੰਨਿਆ ਜਾ ਸਕਦਾ ਹੈ ਕਿ ਜੋਗੀ ਹਿੰਦੁਸਤਾਨ ਉੱਤੇ ਸਭ ਤੋਂ ਵੱਧ ਪ੍ਰਭਾਵਸ਼ਾਲੀ ਫ਼ਿਰਕਾ ਸੀ। ਜੋਗੀਆਂ ਨਾਲ ਸੰਵਾਦ ਵਿਚ ਉਹਨਾਂ ਦੇ ਅਸਲੀ ਮੰਤਵ ਤੋਂ ਭਟਕਣਾ ਅਤੇ ਕੀ ਹੋਣਾ ਚਾਹੀਦਾ ਹੈ, ਕਿਸ ਤਰ੍ਹਾਂ ਦਾ ਜੋਗ ਧਾਰਨ ਕਰਨਾ ਹੈ, ਜੋਗ ਧਾਰ ਕੇ ਉਸ ਦੇ ਅਸਲੀ ਫ਼ਰਜ਼ ਕੀ ਹਨ, ਇਸ ਬਾਰੇ ਸੇਧ ਤੇ ਆਦੇਸ਼ ਹੈ ਗੁਰੂ ਸਾਹਿਬ ਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋਗੀਆਂ ਨਾਲ ਹੋਇਆ ਸੰਵਾਦ ਇੰਨਾ ਵਿਆਪਕ ਹੈ ਕਿ ਜੋਗੀਆਂ ਦੇ ਹਰ ਪ੍ਰਸ਼ਨ, ਭਾਵੇਂ ਉਹ ਭੌਤਿਕ ਸਨ ਜਾਂ ਵਿਅਕਤੀ, ਮਨ, ਦੇਹ, ਹਿਰਦਾ, ਸ਼ਬਦ, ਹੁਕਮ, ਨਾਮ ਆਦਿ ਨਾਲ ਸੰਬੰਧਿਤ ਸਨ, ਹਰ ਇਕ ਮੁੱਦੇ ਉੱਤੇ ਖੁੱਲ੍ਹੀ ਬਹਿਸ ਹੋਈ ਸੀ। ਜੋਗੀਆਂ ਦੀ ਹਰ ਸ਼ੰਕਾ, ਉਹਨਾਂ ਦੇ ਹਰ ਪ੍ਰਸ਼ਨ ਦਾ ਉੱਤਰ ਲਾਜਵਾਬ ਕਰਨ ਵਾਲਾ ਸੀ। ਸਿਧ ਗੋਸਟਿ ਬਾਣੀ ਤੋਂ ਇਸ ਦਾ ਅਨੁਮਾਨ ਲਾਇਆ ਜਾ ਸਕਦਾ ਹੈ।

ਇਸ ਪਿੱਛੋਂ ਸੰਨਿਆਸੀਆਂ ਨਾਲ ਸੰਵਾਦ ਹੈ। ਇਸ ਸੰਵਾਦ ਵਿਚ ਵੀ ਸੰਨਿਆਸੀਆਂ ਦੀ ਹਾਲਤ ਅਤੇ ਉਹਨਾਂ ਦੇ ਅਸਲੀ ਪ੍ਰਯੋਜਨ ਕੀ ਹੋਣੇ ਚਾਹੀਦੇ ਹਨ, ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਰਚਾ ਹੈ। ਇਹ ਸੰਵਾਦ ਸਾਨੂੰ ਰਾਗ ਬਿਲਾਵਲ, ਮਾਰੂ, ਆਸਾ, ਗੂਜਰੀ, ਗਉੜੀ ਗੁਆਰੇਰੀ, ਬਸੰਤ, ਮਾਝ, ਸਿਰੀ, ਗੂਜਰੀ, ਰਾਮਕਲੀ, ਪ੍ਰਭਾਤੀ ਆਦਿ ਵਿਚ ਹੋਇਆ ਮਿਲਦਾ ਹੈ। ਸੰਨਿਆਸੀਆਂ ਨਾਲ ਸੰਵਾਦ ਵਿਚ ਉਹਨਾਂ ਦੁਆਰਾ ਘਰ, ਸਮਾਜ ਛੱਡ ਕੇ ਜੰਗਲਾਂ ਅਤੇ ਅਠਾਹਠ ਤੀਰਥਾਂ ਦੇ ਭ੍ਰਮਣ 'ਤੇ ਜਾਣ ਨਾਲ ਵੀ ਉਹਨਾਂ ਦੀ ਆਸ਼ਾ ਨਿਰਾਸ਼ੀ ਹੀ ਰਹਿੰਦੀ ਹੈ, ਬਾਰੇ ਚਰਚਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਨਿੰਦਾ ਆਦਿ ਵਿਕਾਰਾਂ ਤੋਂ ਪਿੱਛਾ ਕਿਉਂ ਨਹੀਂ ਛੁੱਟਦਾ, ਬਾਰੇ ਸੰਵਾਦ ਹੈ। ਸੰਨਿਆਸੀਆਂ ਨਾਲ ਵਿਚਾਰ-ਗੋਸ਼ਟੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਸਾਹਿਬ ਅਤੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵਧੇਰੇ ਮਿਲਦੀ ਹੈ। ਭਗਤਾਂ ਵਿੱਚੋਂ ਭਗਤ ਤ੍ਰਿਲੋਚਨ ਜੀ ਅਤੇ ਭਗਤ ਕਬੀਰ ਜੀ ਵੀ ਸੰਵਾਦ ਰਚਾਉਂਦੇ ਹਨ।

ਸੰਨਿਆਸੀਆਂ ਤੋਂ ਪਿੱਛੋਂ ਉਸ ਸਮੇਂ ਦੇ ਬ੍ਰਾਹਮਣ ਦੀ ਭਾਰਤੀ ਹਿੰਦੂ ਸਮਾਜ ਉੱਤੇ ਸਭ ਤੋਂ ਵਧੇਰੇ ਪਕੜ ਸੀ। ਉਹ ਵੇਦਾਂ, ਉਪਨਿਸ਼ਦਾਂ, ਗੀਤਾ ਆਦਿ ਦੇ ਮੰਤਰਾਂ ਦੀ ਵਿਆਖਿਆ ਆਪਣੇ ਢੰਗ ਨਾਲ ਕਰ ਕੇ ਉਹਨਾਂ ਨੂੰ ਆਪਣੇ ਹਿੱਤ ਵਿਚ ਵਰਤਦਾ ਸੀ। ਹਿੰਦੂ ਸਮਾਜ ਵਿਚ ਜਾਤ-ਵੰਡ ਦਾ ਇੰਨਾ ਪ੍ਰਬਲ ਜ਼ੋਰ ਸੀ ਕਿ ਦੂਜੇ ਤਿੰਨ ਵਰਣ ਇਸ ਤੋਂ ਭੈਅ ਖਾਂਦੇ ਸਨ। ਇਹਨਾਂ ਨਾਲ ਸੰਵਾਦ ਰਚਾਉਣਾ ਉਸ ਸਮੇਂ ਦੇ ਬਾਣੀਕਾਰਾਂ ਲਈ ਜ਼ਰੂਰੀ ਸੀ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੋਰਠਿ, ਰਾਮਕਲੀ, ਮਾਰੂ, ਆਸਾ, ਸਿਰੀ, ਗਉੜੀ, ਮਲਾਰ, ਗੂਜਰੀ, ਧਨਾਸਰੀ, ਬਿਲਾਵਲ ਆਦਿ ਰਾਗਾਂ ਅਤੇ ਸਲੋਕ ਵਾਰਾਂ ਤੇ ਵਧੀਕ ਵਿਚ ਵਧੇਰੇ ਸੰਵਾਦ ਰਚਾਇਆ ਹੈ। ਗੁਰੂ ਨਾਨਕ ਸਾਹਿਬ ਤੋਂ ਬਿਨਾਂ ਗੁਰੂ ਅਮਰਦਾਸ ਜੀ, ਗੁਰੂ ਅਰਜਨ ਸਾਹਿਬ ਜੀ ਨੇ ਬ੍ਰਾਹਮਣਾਂ ਜਾਂ ਪੰਡਿਤਾਂ ਨਾਲ ਸੰਵਾਦ ਰਚਾਇਆ ਹੈ। ਬ੍ਰਾਹਮਣਾਂ ਨਾਲ ਗੁਰੂ ਸਾਹਿਬਾਨਾਂ ਵਿੱਚੋਂ ਗੁਰੂ ਅਮਰਦਾਸ ਜੀ ਦੀ ਸੰਵਾਦ-ਸੁਰ ਤਿੱਖੀ ਪ੍ਰਤੀਤ ਹੁੰਦੀ ਹੈ। ਭਗਤਾਂ ਵਿੱਚੋਂ ਇਹਨਾਂ ਬ੍ਰਾਹਮਣਾਂ ਨਾਲ ਸੰਵਾਦ ਭਗਤ ਕਬੀਰ ਜੀ ਨੇ ਰਚਾਇਆ ਤੇ ਖੁੱਲ੍ਹ ਕੇ ਵਰਣਨ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬ੍ਰਾਹਮਣ ਨਾਲ ਸੰਵਾਦ ਵਿਚ ਉਸ ਦੀ ਅਸਲੀਅਤ, ਉਸ ਦੀ ਭਟਕਣਾ ਦੀ ਚਰਚਾ ਹੋਈ ਹੈ। ਬ੍ਰਾਹਮਣ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ, ਪੰਡਿਤ ਕਿਹੋ ਜਿਹਾ ਹੋਵੇ, ਨੂੰ ਵੀ ਗੁਰਬਾਣੀ ਸੰਵਾਦ ਰਾਹੀਂ ਦਰਸਾਇਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੈਨੀਆਂ ਨਾਲ ਵੀ ਕੁਝ ਸੰਵਾਦ ਹੋਣ ਦੇ ਸੰਕੇਤ ਮਿਲਦੇ ਹਨ। ਗੁਰੂ ਸਾਹਿਬਾਨਾਂ ਦੇ ਸਮੇਂ ਪੰਜਾਬ ਵਿਚ ਜੈਨੀਆਂ ਦੇ ਫ਼ਿਰਕੇ ਵਿਚਰ ਰਹੇ ਸਨ। ਉਹਨਾਂ ਨਾਲ ਹੋਏ ਸੰਵਾਦ ਦਾ ਵੀ ਜ਼ਿਕਰ ਹੋਇਆ ਹੈ। ਵਾਰ ਮਾਝ ਅਤੇ ਵਾਰ ਮਲਾਰ ਵਿਚ ਗੁਰੂ ਨਾਨਕ ਸਾਹਿਬ ਜੀ ਨੇ ਜੈਨੀ ਮਰਿਆਦਾ ਦਾ ਇਸ ਸੰਵਾਦ ਵਿਚ ਖੁੱਲ੍ਹ ਕੇ ਖ਼ੁਲਾਸਾ ਕੀਤਾ ਹੈ। ਗੁਰੂ ਨਾਨਕ ਸਾਹਿਬ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਸਾਹਿਬ ਜੀ ਦਾ ਬੋਧੀਆਂ ਨਾਲ ਸਿੱਧਾ ਕੋਈ ਸੰਵਾਦ ਬਾਣੀ ਵਿਚ ਨਹੀਂ ਹੋਇਆ। ਭਾਵੇਂ ਕੁਝ ਇਕ ਵਿਦਵਾਨਾਂ ਨੇ ਸਿੱਖ ਧਰਮ ਨੂੰ ਬੁੱਧ ਧਰਮ ਦਾ ਪ੍ਰੇਰਨਾ-ਸਰੋਤ ਹੋਣ ਦਾ ਖ਼ਿਆਲ ਪ੍ਰਗਟਾਇਆ ਹੈ। ਪਰ ਆਮ ਰਾਇ ਹੈ ਕਿ ਐਸਾ ਕੁਝ ਨਹੀਂ ਹੈ। ਦੋਹਾਂ ਧਰਮਾਂ ਵਿਚ ਕੁਝ ਗੱਲਾਂ ਇਕਸਾਰ ਹੋ ਸਕਦੀਆਂ ਹਨ, ਪਰ ਪਰਮਾਤਮਾ ਸੰਬੰਧੀ ਬੁੱਧ ਦੀ ਚੁੱਪ ਕਰਕੇ ਇਹਨਾਂ ਵਿਚ ਵੱਡਾ ਬੁਨਿਆਦੀ ਅੰਤਰ ਆ ਜਾਂਦਾ ਹੈ ਕਿ ਉਹ ਇਕ ਦੂਜੇ ਨਾਲ ਸਹਿਮਤ ਹੋ ਕੇ ਚੱਲਣ ਤੋਂ ਅਸਮਰੱਥ ਹੋ ਜਾਂਦੇ ਹਨ। ਪਰ ਬੁੱਧ ਧਰਮ ਜਦੋਂ ਹੀਨਯਾਨ, ਮਹਾਯਾਨ, ਬਜਰਯਾਨ ਅਤੇ ਜੋਗੀਆਂ ਦੇ ਕਈ ਫ਼ਿਰਕਿਆਂ ਵਿਚ ਤਬਦੀਲ ਹੋ ਜਾਂਦਾ ਹੈ, ਤਾਂ ਇਹਨਾਂ ਨਾਥ ਜੋਗੀਆਂ ਨਾਲ ਸੰਵਾਦ ਜ਼ਰੂਰ ਰਚਾਇਆ ਹੈ।

ਭਾਰਤੀ ਧਰਮਾਂ ਤੋਂ ਪਿੱਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸਲਾਮ ਧਰਮ ਦੇ ਪ੍ਰਚਾਰਕਾਂ ਨਾਲ ਸੰਵਾਦ ਹੋਇਆ ਹੈ। ਗੁਰੂ ਨਾਨਕ ਸਾਹਿਬ ਜੀ ਦਾ ਉਦਾਸੀਆਂ ਦੌਰਾਨ ਭਾਵੇਂ ਮੱਕੇ, ਮਦੀਨੇ, ਬਗ਼ਦਾਦ, ਮੁਲਤਾਨ ਆਦਿ ਦੇ ਮੁਸਲਮਾਨ ਪ੍ਰਚਾਰਕਾਂ, ਮੁੱਲਾਂ, ਕਾਜ਼ੀਆਂ, ਪੀਰਾਂ-ਫ਼ਕੀਰਾਂ ਨਾਲ ਸੰਵਾਦ ਹੋਇਆ ਹੈ, ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਵਾਦ ਦੇ ਸਥਾਨ ਦਾ ਜ਼ਿਕਰ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸੰਵਾਦ ਸਿਰੀਰਾਗੁ, ਗਉੜੀ, ਤਿਲੰਗ, ਧਨਾਸਰੀ, ਪ੍ਰਭਾਤੀ, ਬਸੰਤ, ਭੈਰਉ, ਆਸਾ, ਰਾਮਕਲੀ, ਗੋਂਡ, ਮਾਰੂ ਆਦਿ ਰਾਗਾਂ ਵਿਚ ਹੋਇਆ ਹੈ। ਇਹ ਸੰਵਾਦ ਗੁਰੂ ਨਾਨਕ ਸਾਹਿਬ ਜੀ, ਗੁਰੂ ਅਮਰਦਾਸ ਜੀ, ਗੁਰੂ ਅਰਜਨ ਸਾਹਿਬ ਜੀ ਅਤੇ ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਦੀ ਬਾਣੀ ਵਿਚ ਵਧੇਰੇ ਹੁੰਦਾ ਹੈ। ਇਸਲਾਮ ਦੇ ਪ੍ਰਚਾਰਕਾਂ ਨਾਲ ਸੰਵਾਦ ਵਿਚ ਉਹਨਾਂ ਦੀ ਰਹਿਤ, ਉਹਨਾਂ ਦੇ ਸਿਧਾਂਤਾਂ, ਜਿਵੇਂ ਹੱਜ, ਸ਼ਰੀਅਤ, ਨਮਾਜ਼, ਹੱਕ-ਹਲਾਲ, ਮੁਸਲਮਾਨ ਕਿਹੋ ਜਿਹਾ ਹੁੰਦਾ ਹੈ, ਬਾਰੇ ਚਰਚਾ ਹੋਈ ਹੈ।

ਅੰਤਰ-ਧਰਮ ਪ੍ਰਚਾਰਕ ਸੰਵਾਦ ਤੋਂ ਇਲਾਵਾ ਦੂਜੀ ਕਿਸਮ ਦਾ ਜੋ ਸੰਵਾਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਇਆ ਹੈ, ਉਹ ਉਸ ਸਮੇਂ ਦੇ ਸਮਾਜ ਦੇ ਉਸ ਵਰਗ ਦੀ ਨੁਮਾਇੰਦਗੀ ਕਰਨ ਵਾਲੇ ਲੋਕਾਂ ਨਾਲ ਹੈ, ਜਿਸ ਵਿਚ ਸਮਾਜਿਕ ਰੁਤਬੇ ਜਾਂ ਕਾਰ-ਵਿਹਾਰ ਵਾਲੇ ਲੋਕ ਹਨ। ਇਹਨਾਂ ਵਿਚ ਅਧਿਆਪਕ, ਵੈਦ, ਕਿਸਾਨ, ਨੌਕਰੀ ਪੇਸ਼ਾ ਲੋਕ, ਹਟਵਾਣੀਏ, ਕਾਜ਼ੀ (ਨਿਆਂ ਕਰਨ ਵਾਲੇ ਜੱਜ), ਵਪਾਰੀ (ਵਣਜਾਰੇ), ਲਿਖਾਰੀ, ਸ਼ਾਹ, ਸੂਰਮਾ (ਯੋਧਾ) ਹਨ, ਜਿਨ੍ਹਾਂ ਦਾ ਯੋਗਦਾਨ ਇਕ ਚੰਗਾ ਸਮਾਜ ਸਿਰਜਣ ਵਿਚ ਬਹੁਤ ਹੁੰਦਾ ਹੈ। ਮਨ ਨੂੰ ਸਮਝਾਉਣ ਲਈ ਗਿਆਨ ਲਿਆ ਜਾਂਦਾ ਹੈ। ਅਧਿਆਪਕ ਗਿਆਨ ਦੀ ਰੌਸ਼ਨੀ ਦੇਣ ਦੇ ਤਾਂ ਹੀ ਯੋਗ ਹੋ ਸਕਦਾ ਹੈ ਜੇ ਉਹ ਮਿਹਨਤੀ, ਭਉ ਵਾਲਾ, ਸੱਚ ਬੋਲਣ ਵਾਲਾ ਹੋਵੇ। ਮਾਇਆ ਦੇ ਲਾਲਚ ਕਰਕੇ ਜੋ ਵਿਦਿਆ ਨੂੰ ਵੇਚਦਾ ਨਹੀਂ। ਵੈਦ ਨਾਲ ਸੰਵਾਦ ਵਿਚ ਕਿਹਾ ਗਿਆ ਹੈ ਕਿ ਵੈਦ ਉਹੀ ਹੈ ਜੋ ਰੋਗ ਨੂੰ ਸਮਝ ਸਕਦਾ ਹੋਵੇ ਅਤੇ ਉਸ ਲਈ ਯੋਗ ਇਲਾਜ ਕਰ ਸਕੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਟਵਾਣੀਏ ਜਾਂ ਵਣਜ ਕਰਨ ਵਾਲੇ ਵਪਾਰੀ ਨਾਲ ਰਚਾਏ ਸੰਵਾਦ ਵਿਚ ਸੱਚੀ ਰਾਸਿ ਲਾਉਣ ਲਈ ਕਿਹਾ ਹੈ ਅਤੇ ਖੋਟੀ ਕਮਾਈ ਤੋਂ ਵਰਜਿਆ ਗਿਆ ਹੈ। ਚਾਕਰ ਨਾਲ ਰਚਾਏ ਸੰਵਾਦ ਵਿਚ ਦੱਸਿਆ ਗਿਆ ਹੈ ਕਿ ਮਾਲਕ ਦਾ ਭਉ ਮਨ ਵਿਚ ਰੱਖਣ ਵਾਲਾ ਕੰਮ ਪ੍ਰਤੀ ਇਮਾਨਦਾਰੀ, ਆਪਾ-ਭਾਵ ਅਤੇ ਹੰਕਾਰ ਖ਼ਤਮ ਕਰ ਕੇ ਸੇਵਾ ਕਰਨ ਵਾਲਾ ਨੌਕਰ ਹੀ ਯੋਗ ਹੁੰਦਾ ਹੈ। ਨਿਆਂ ਕਰਨ ਵਾਲੇ ਅਧਿਕਾਰੀ ਨੂੰ ਸੱਚ 'ਤੇ ਆਧਾਰਿਤ ਨਿਆਂ ਕਰਨ ਲਈ ਪ੍ਰੇਰਿਆ ਹੈ। ਵੱਢੀਆਂ ਲੈ ਕੇ ਹੱਕ ਮਾਰਨ ਅਤੇ ਕਾਨੂੰਨ ਦੀ ਮਨਮਰਜ਼ੀ ਦੀ ਵਿਆਖਿਆ ਉੱਤੇ ਚੋਟ ਕੀਤੀ ਗਈ ਹੈ।

ਤੀਜੀ ਕਿਸਮ ਦਾ ਜੋ ਸੰਵਾਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਇਆ ਮਿਲਦਾ ਹੈ, ਇਹ ਵਿਅਕਤੀ ਦਾ ਆਪਣੇ ਨਿੱਜ ਨਾਲ ਹੈ। ਵਿਅਕਤੀ ਦੇ ਨਿੱਜ ਨਾਲ ਹੋਏ ਸੰਵਾਦ ਵਿਚ ਜਿਥੇ ਵਿਅਕਤੀਗਤ ਅਤੇ ਨਿੱਜ ਦੀਆਂ ਕਮਜ਼ੋਰੀਆਂ ਤੇ ਘਾਟਾਂ ਨੂੰ ਸਾਹਮਣੇ ਲਿਆਂਦਾ ਹੈ, ਉਥੇ ਅਸਲ ਵਿਚ ਕੀ ਕਰਨਾ ਹੈ, ਇਸ ਬਾਰੇ ਵੀ ਚਰਚਾ ਚੱਲਦੀ ਹੈ। ਸਰੀਰ ਦੇ ਅੰਗਾਂ ਜਿਵੇਂ ਮਨ, ਹੱਥ, ਪੈਰ, ਮੂੰਹ, ਕੰਨ, ਅੱਖਾਂ, ਨੱਕ ਆਦਿ ਇੰਦਰੀਆਂ ਨੂੰ ਸਹੀ ਦਿਸ਼ਾ ਵੱਲ ਤੋਰਨ ਦੀ ਗੱਲ ਵੀ ਹੋਈ ਹੈ। ਨਿੱਜ ਨਾਲ ਹੋਏ ਸੰਵਾਦ ਦਾ ਵਰਣਨ ਕਾਫ਼ੀ ਵਿਸ਼ਾਲ ਹੋਇਆ ਹੈ, ਪਰ ਵਿਸਥਾਰ ਦੇ ਡਰੋਂ ਕੁਝ ਇਕ ਪੱਖਾਂ ਦੀ ਸੰਖੇਪ ਚਰਚਾ ਹੀ ਕੀਤੀ ਜਾਵੇਗੀ। ਨਿੱਜ ਦੇ ਸੰਵਾਦ ਵਿਚ ਸਭ ਤੋਂ ਵਧੇਰੇ ਚਰਚਾ ਮਨੁੱਖ ਦੇ ਮਨ ਨਾਲ ਹੋਈ ਹੈ। ਗੁਰੂ ਬਾਣੀਕਾਰਾਂ ਵਿੱਚੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਸਾਹਿਬ ਜੀ, ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਚਰਚਾ ਹੋਈ ਹੈ। ਭਗਤਾਂ ਵਿੱਚੋਂ ਭਗਤ ਕਬੀਰ ਜੀ ਬਾਰੇ ਵਧੇਰੇ ਚਰਚਾ ਹੈ। ਮਨ ਦੇ ਦੋ ਸਰੂਪ ਚਿਤਰੇ ਹਨ। ਇਕ ਮਨਮੁਖ ਦਾ ਮਨ ਹੈ ਜੋ ਵਿਕਾਰੀ ਹੈ, ਮਾਇਆ ਕਰਕੇ 'ਦਹਦਿਸ' ਧਾਵਦਾ ਰਹਿੰਦਾ ਹੈ। ਦੂਜਾ ਉਜਵਲ ਮਨ ਹੈ ਜੋ ਗੁਰਮੁਖ ਦਾ ਹੁੰਦਾ ਹੈ। ਮਨ ਸਾਧਣ ਨਾਲ ਹੀ ਇਹ ਸਭ ਕਾਰਜ ਸਿੱਧ ਹੁੰਦੇ ਹਨ, ਇਸ ਲਈ ਕਬੀਰ ਜੀ ਮਨ ਨਾਲ ਸੰਵਾਦ ਵਧੇਰੇ ਕਰਦੇ ਹੋਏ ਕਹਿੰਦੇ ਹਨ ਕਿ ਤੇਰੇ ਵਰਗਾ ਕੋਈ ਸਾਥੀ ਨਹੀਂ ਹੈ।

ਗੁਰੂ ਅਰਜਨ ਸਾਹਿਬ ਜੀ ਮਨ ਨਾਲ ਸੰਵਾਦ ਵਿਚ ਕਹਿੰਦੇ ਹਨ ਕਿ ਤੂੰ ਬੜਾ ਖੁੱਟਰ ਹੈਂ, ਤੇਰਾ ਕੋਈ ਵਿਸ਼ਵਾਸ ਨਹੀਂ। ਇਸ ਸੰਵਾਦ ਵਿਚ ਮਨ ਨੂੰ ਥਿਰ ਰਹਿਣ ਅਤੇ ਆਪਣੇ ਮੂਲ ਨੂੰ ਪਛਾਣਨ ਲਈ ਕਿਹਾ ਹੈ। ਨਿੱਜ ਨਾਲ ਸੰਵਾਦ ਵਿਚ ਸਰੀਰ ਦੀਆਂ ਸਾਰੀਆਂ ਕਰਮ ਇੰਦਰੀਆਂ ਨੂੰ ਆਪਣੀ ਯੋਗ ਸੇਵਾ ਤੋਂ ਹਟ ਕੇ ਵਿਕਾਰੀ ਸੇਵਾ ਜੋਗੇ ਹੀ ਦੱਸਿਆ ਹੈ। ਇਹ ਕਰਮ ਇੰਦਰੀਆਂ, ਅੱਖਾਂ, ਕੰਨ, ਨੱਕ, ਜੀਭ, ਹੱਥ, ਪੈਰ, ਸਭ ਵਿਅਰਥ ਹਨ, ਕਿਉਂਕਿ ਇਹ ਪਰ-ਰੂਪ, ਪਰ-ਨਿੰਦਾ, ਵਿਕਾਰੀ ਵਾਸਨਾ,

ਅਨ-ਸਵਾਦਾਂ, ਪਰ-ਧਨ, ਮਾੜੇ ਥਾਂ ਜਾਣਾ ਆਦਿ ਵਿਚ ਲੱਗੇ ਹੋਏ ਹਨ। ਇਸ ਲਈ ਚਰਚਾ ਵਿਚ ਕੰਨਾਂ ਨੂੰ ਕਿਹਾ ਹੈ ਕਿ ਤੈਨੂੰ ਤਾਂ ਸੱਚ ਸੁਣਨ ਲਈ ਸਰੀਰ ਨਾਲ ਲਾਇਆ ਗਿਆ ਸੀ। ਅੱਖਾਂ ਨੂੰ ਕਿਹਾ ਹੈ ਕਿ ਤੇਰੇ ਵਿਚ ਤਾਂ ਹਰੀ ਦੇ ਦਰਸ਼ਨ ਕਰਨ ਲਈ ਜੋਤ ਪਾਈ ਸੀ। ਜੀਭ ਨੂੰ 'ਹਰਿ ਜੱਸ' ਦਾ ਸਵਾਦ ਚੱਖਣ ਲਈ ਲਾਇਆ ਸੀ। ਗੁਰੂ ਰਾਮਦਾਸ ਜੀ ਬਾਣੀ ਵਿਚ ਇਹਨਾਂ ਨਿੱਜ ਸੰਵਾਦ ਕਰਮ ਇੰਦਰੀਆਂ ਬਾਰੇ ਚਰਚਾ ਕਰਦੇ ਹੋਏ ਕਹਿੰਦੇ ਹਨ ਕਿ ਉਹੀ ਕਰਮ ਇੰਦਰੇ ਭਲੇ ਹਨ ਜੋ ਅਕਾਲ ਪੁਰਖ ਪਰਮਾਤਮਾ ਵਾਲੇ ਪਾਸੇ ਖੜਦੇ ਹਨ। ਗੁਰੂ ਅਰਜਨ ਸਾਹਿਬ ਜੀ ਪਰਮਾਤਮਾ ਦੀ 'ਹਰਿ ਜੱਸ' ਦਾ ਸਵਾਦ ਚੱਖਣ, ਰਾਮ ਗੁਣ ਗਾਉਣ ਤੇ ਸੁਣਨ ਲਈ ਉਪਦੇਸ਼ ਕਰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਹੋਰ ਸੰਵਾਦ ਅਕਾਲ ਪੁਰਖ ਨਾਲ ਵੀ ਹੋਇਆ ਹੈ। ਇਸ ਸੰਵਾਦ ਵਿਚ ਜਿਥੇ ਉਸ ਦੀ ਸਰਵ-ਵਿਆਪਕਤਾ ਦਾ ਗੁਣ ਗਾਇਨ ਹੈ, ਉਥੇ ਮਨੁੱਖ ਦੀ ਨਿਰਬਲਤਾ ਨੂੰ ਵੀ ਪ੍ਰਵਾਨ ਕੀਤਾ ਹੈ। ਵਿਕਾਰਾਂ ਦੀਆਂ ਕਮਜ਼ੋਰੀਆਂ ਦੂਰ ਕਰਨ ਲਈ ਅਰਜ਼ੋਈਆਂ ਹਨ। ਅਕਾਲ ਪੁਰਖ ਨਾਲ ਹੋਏ ਸੰਵਾਦ ਵਿਚ ਉਲਾਂਭੇ ਵੀ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਵਾਦ-ਜੁਗਤਿ ਦੀਆਂ ਕਈ ਵਿਸ਼ੇਸ਼ਤਾਈਆਂ ਵੀ ਹਨ। ਪਹਿਲਾ—ਸੰਵਾਦ ਦਾ ਸੰਬੋਧਨੀ ਅੰਦਾਜ਼ ਨਾਟਕੀ ਹੈ। ਇਹ ਢੰਗ ਉਤਸੁਕਤਾ ਜਗਾਉਣ ਲਈ ਸਹਾਈ ਹੁੰਦਾ ਹੈ। ਦੂਜਾ—ਸੰਵਾਦ ਨਿਆਂ ਅਤੇ ਦਲੀਲ ਉੱਤੇ ਆਧਾਰਿਤ ਰਹਿਣਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਏ ਸੰਵਾਦ ਵਿਚ ਦੂਜੇ ਦੀ ਗੱਲ ਬੜੇ ਠਰ੍ਹੰਮੇ ਨਾਲ ਸੁਣੀ ਗਈ ਅਤੇ ਆਪਣੀ ਦਲੀਲ ਨਾਲ ਸੁਣਾਈ ਗਈ ਹੈ। ਤੀਜਾ—ਇਹ ਸੰਵਾਦ ਜਿਸ ਧਿਰ ਨਾਲ ਵੀ ਹੋਇਆ, ਭਾਵੇਂ ਉਹ ਅੰਤਰ-ਧਰਮ ਸੀ ਜਾਂ ਸਮਾਜ ਦੇ ਲੋਕਾਂ ਨਾਲ ਸੀ, ਕੁੜੱਤਣ ਭਰੀ ਸ਼ਬਦਾਵਲੀ ਦਾ ਪ੍ਰਯੋਗ ਬਹੁਤ ਘੱਟ ਹੋਇਆ ਹੈ। ਸੰਵਾਦ ਦੀ ਆਚਾਰ-ਸੰਹਿਤਾ ਨੂੰ ਕਾਇਮ ਰੱਖਿਆ ਗਿਆ ਹੈ। ਚੌਥਾ—ਸੰਵਾਦ ਕਰਦਿਆਂ ਸੰਵਾਦੀ ਦੀ ਹੀ ਸ਼ਬਦਾਵਲੀ ਅਤੇ ਮੁਹਾਵਰੇ ਵਿਚ ਗੱਲ ਕਰਨ ਦਾ ਯਤਨ ਕੀਤਾ ਗਿਆ ਹੈ, ਜਿਵੇਂ ਕਿ ਜੋਗੀਆਂ ਦੀ ਸ਼ਬਦਾਵਲੀ, ਇਸਲਾਮਿਕ ਸ਼ਬਦਾਵਲੀ ਆਦਿ। ਪੰਜਵਾਂ—ਸੰਵਾਦ-ਜੁਗਤਿ ਵਿਚ ਨਿਰੰਤਰਤਾ ਕਾਇਮ ਰਹਿੰਦੀ ਹੈ ਅਤੇ ਇਹ ਨਿਰੰਤਰਤਾ ਵਿਚਾਰਾਂ ਵਿਚ ਵੀ ਹੈ। ਗੁਰੂ ਨਾਨਕ ਸਾਹਿਬ ਤੋਂ ਬਾਅਦ ਉਤਰਵਰਤੀ ਗੁਰੂਆਂ ਨੇ ਵੀ ਇਸ ਜੁਗਤਿ ਨੂੰ ਨਿਰੰਤਰ ਅਪਣਾਇਆ ਹੈ। ਛੇਵੀਂ ਵਿਸ਼ੇਸ਼ਤਾ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਵਾਦ-ਜੁਗਤਿ ਨਿੱਜ ਤੋਂ ਪਰ ਵੱਲ ਵਧਦੀ ਅਤੇ ਪਰ ਤੋਂ ਨਿੱਜ ਵੱਲ ਪਰਤਦੀ ਦਿਖਾਈ ਦਿੰਦੀ ਹੈ। ਜਿਵੇਂ 'ਕਾਹੇ ਪੂਤ ਝਗਰਤ ਹਉ ਸੰਗਿ ਬਾਪ' ਸੰਵਾਦ ਗੁਰੂ ਰਾਮਦਾਸ ਜੀ ਦਾ ਆਪਣੇ ਪੁੱਤਰ ਪ੍ਰਿਥੀ ਚੰਦ ਨਾਲ ਹੈ। ਹੁਣ ਇਥੇ ਗੱਲ ਨਿੱਜ ਦੀ ਹੈ ਪਰ ਸੰਵਾਦ ਪਰ ਨਾਲ ਵੀ ਜੁੜ ਗਿਆ ਹੈ। ਇਹ ਫ਼ੁਰਮਾਨ ਸਭ ਦੇ ਪੁੱਤਰਾਂ ਨੂੰ ਨਸੀਹਤ ਦੇਣ ਵਾਲਾ ਵੀ ਹੈ।

ਇਸ ਤਰ੍ਹਾਂ ਸਾਰ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਚਾਇਆ ਸੰਵਾਦ ਜਿਥੇ ਸਮਕਾਲੀ ਭਾਰਤੀ ਪ੍ਰਸੰਗ ਵਿਚ ਅਹਿਮ ਸੀ, ਉਥੇ ਅੱਜ ਵੀ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਵਾਦ-ਜੁਗਤਿ ਨੂੰ ਅਪਣਾ ਕੇ ਸੰਸਾਰ ਪੱਧਰ ਉੱਤੇ ਆਪਸੀ ਖਿੱਚੋਤਾਣ ਨੂੰ ਖ਼ਤਮ ਕਰ ਸਕਦੇ ਹਾਂ। ਸੰਸਾਰ ਅਮਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਸਹਾਈ ਹੋ ਸਕਦੇ ਹਨ।

# ਮਨਮੁਖ, ਗੁਰਮੁਖ ਅਤੇ ਪੰਜ ਵਿਕਾਰ

ਪੰਜ ਵਿਕਾਰ ਮਨੁੱਖ ਨਾਲ ਗਹਿਰਾ ਸੰਬੰਧ ਰੱਖਦੇ ਹਨ। ਮਨੁੱਖ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦਾ ਗ਼ੁਲਾਮ ਹੋ ਕੇ ਆਪਣੇ ਅਸਲੇ ਨਾਲੋਂ ਵਿੱਛੜ ਜਾਂਦਾ ਹੈ, ਜਿਸ ਕਾਰਣ ਉਸ ਵਿਚ ਚਿੰਤਾਵਾਂ, ਮੁਸੀਬਤਾਂ, ਨਿਰਾਸ਼ਤਾਵਾਂ ਉਪਜ ਪੈਂਦੀਆਂ ਹਨ। ਇਹ ਵਿਕਾਰ ਮਨੁੱਖੀ ਸਰੀਰ ਵਿਚ ਕਈ ਔਗੁਣਾਂ ਦੇ ਪੈਦਾ ਹੋਣ ਦਾ ਕਾਰਣ ਬਣਦੇ ਹਨ। ਮਨੁੱਖ ਦੇ ਸਚਿਆਰ ਬਣਨ ਦੀ ਸਮੱਸਿਆ ਗੁਰਬਾਣੀ ਦੀ ਪ੍ਰਮੁੱਖ ਸਮੱਸਿਆ ਹੈ। ਇਹ ਵਿਕਾਰ ਮਨੁੱਖ ਦੇ ਸਚਿਆਰ ਬਣਨ ਵਿਚ ਬੰਧਨ ਹਨ।

'ਵਿਕਾਰ' ਸੰਗਿਆ ਦੇ ਰੂਪ ਵਿਚ ਪ੍ਰਕ੍ਰਿਤੀ ਦਾ ਬਦਲਣਾ, ਰੋਗ, ਐਬ, ਦੁੱਖ ਅਤੇ ਪਾਪ ਕਰਮ ਮੰਨੇ ਜਾਂਦੇ ਹਨ। ਗੁਰੂ ਗ੍ਰੰਥ ਕੋਸ਼ ਵਿਚ ਉਪਰੋਕਤ ਤੋਂ ਇਲਾਵਾ ਸੁਭਾ ਦਾ ਬਦਲਣਾ, ਕੁਦਰਤੀ ਹਾਲਤ ਦਾ ਬਦਲ ਕੇ ਹੋਰ ਦਾ ਹੋਰ ਹੋ ਜਾਣਾ, ਖੋਟੇ ਕਰਮਾਂ ਦੀ ਇੱਛਾ ਅਤੇ ਵਿਸ਼ੇ-ਵਾਸ਼ਨਾ ਨੂੰ ਵੀ ਵਿਕਾਰ ਕਿਹਾ ਹੈ। ਨਿਊ ਸਟੈਂਡਰਡ ਡਿਕਸ਼ਨਰੀ ਵਿਚ ਬੁਰਾਈ ਵੱਲ ਝੁਕੇ ਮਨ ਨੂੰ ਵਿਕਾਰ ਮੰਨਿਆ ਗਿਆ ਹੈ। ਇਕ ਹੋਰ ਪਰਿਭਾਸ਼ਾ ਅਨੁਸਾਰ 'ਵਿਕਾਰ' ਵਾਸਤਵਿਕ ਰੂਪ ਰੰਗ ਦਾ ਬਦਲ ਜਾਂ ਵਿਗਾੜ, ਦੋਸ਼, ਅਵਗੁਣ, ਬੁਰਾਈ, ਵਾਸ਼ਨਾ ਪ੍ਰਵਿਰਤੀ, ਮਨੋਵੇਗ ਜਾਂ ਪਰਿਣਾਮ ਰੂਪਾਂਤਰ, ਵਿਕ੍ਰਿਤੀ ਦੇ ਰੂਪ ਵਿਚ ਵਿਗੜ ਜਾਣ ਦੀ ਪ੍ਰਵਿਰਤੀ ਹੈ। ਇਸ ਲਈ ਇਹ ਕਿਹਾ ਜਾ ਸਕਦਾ ਹੈ ਕਿ ਵਿਕਾਰ ਮਨੁੱਖੀ ਮਨ ਦੇ ਉਹ ਕੁਦਰਤੀ ਝੁਕਾਉ ਹਨ ਜੋ ਉਸ ਨੂੰ ਵਿਸ਼ੇ-ਵਾਸ਼ਨਾ ਵਿਚ ਪ੍ਰਵਿਰਤ ਕਰਦੇ ਹਨ। ਮਨੁੱਖ ਦੇ ਸੁਭਾਅ ਵਿਚ ਬੁਰਾਈਆਂ, ਪਾਪ-ਕਰਮ ਅਤੇ ਔਗੁਣਾਂ ਕਰਕੇ ਵਿਗਾੜ ਪੈਦਾ ਹੁੰਦੇ ਹਨ ਜੋ ਉਸ ਦੇ ਵਾਸਤਵਿਕ ਸਰੂਪ ਨੂੰ ਬਦਲ ਦਿੰਦੇ ਹਨ। ਵਿਕਾਰਾਂ ਦੀ ਲੜੀ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਲਾਲਸਾ, ਮਮਤਾ, ਮਾਣ, ਤ੍ਰਿਸ਼ਨਾ, ਇੱਛਾ, ਹਉਮੈ, ਈਰਖਾ ਆਦਿ ਮੰਨੇ ਜਾਂਦੇ ਹਨ। ਇਹ ਮਨੁੱਖੀ ਸੁਭਾਅ ਵਿਚ ਵਿਗਾੜ ਪੈਦਾ ਕਰਦੇ ਹਨ ਅਤੇ ਪਾਪ ਕਰਮ ਦੇ ਭਾਗੀ ਬਣਾਉਂਦੇ ਹਨ। ਪਰ ਇਹਨਾਂ ਵਿਚ ਪੰਜ ਵਿਕਾਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪ੍ਰਮੁੱਖ ਹਨ। ਇਹਨਾਂ ਪੰਜਾਂ ਦਾ ਨਾਂ ਵਿਕਾਰ ਕਿਉਂ ਹੈ, ਇਸ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਉੱਲੇਖ ਕਰਦੇ ਹਨ ਕਿ 'ਅੰਤਹਕਰਨ ਦੀ ਵ੍ਰਿਤੀ ਹੀ ਪਰਿਣਾਮ ਰੂਪ ਹੋ ਕੇ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਰੂਪ ਹੁੰਦੀ ਹੈ, ਇਸ ਲਈ ਇਹਨਾਂ ਦਾ ਨਾਉਂ ਵਿਕਾਰ ਹੈ।

## ਕਾਮ

ਮਨੁੱਖੀ ਜੀਵਨ ਦੇ ਵਿਕਾਸ ਵਿਚ ਕਾਮ ਦਾ ਅਹਿਮ ਸਥਾਨ ਹੈ। ਵੱਖ ਵੱਖ ਕੋਸ਼ਾਂ ਦੇ ਆਧਾਰ ਉੱਤੇ ਕਾਮ ਮਨੁੱਖੀ ਮਨ ਦੀ ਅਜਿਹੀ ਪ੍ਰਵਿਰਤੀ ਹੈ ਜੋ ਉਸ ਨੂੰ ਲਾਲਸਾ, ਤ੍ਰਿਸ਼ਨਾ, ਅਭਿਲਾਸ਼ਾ, ਇੱਛਾ, ਕਾਮਨਾ ਅਤੇ ਇੰਦਰਿਆਵੀ ਭੋਗਾਂ ਵੱਲ ਪ੍ਰੇਰਿਤ ਕਰਦੀ ਹੈ।

### ਕ੍ਰੋਧ

ਪੰਜ ਵਿਕਾਰਾਂ ਦੇ ਸਮੂਹ ਵਿਚ ਇਹ ਦੂਜਾ ਵਿਕਾਰ ਹੈ। 'ਕ੍ਰੋਧ' ਗ਼ੁੱਸੇ ਦਾ ਸਮਾਨਾਰਥੀ ਹੈ। ਇਹ ਮਨ ਦੀ ਉਹ ਉਗਰ ਅਤੇ ਉਤੇਜਿਕ ਪ੍ਰਵਿਰਤੀ ਹੈ ਜੋ ਵਿਰੋਧ ਤੋਂ ਪੈਦਾ ਹੁੰਦੀ ਹੈ। ਇਸ ਰਾਹੀਂ ਵਿਰੋਧੀ ਦੇ ਪ੍ਰਤੀ ਗ਼ੁੱਸੇ ਦੀ ਭਾਵਨਾ ਹੁੰਦੀ ਹੈ, ਜਿਸ ਕਰਕੇ ਮਨੁੱਖ ਵਿਰੋਧੀ ਨੂੰ ਨੁਕਸਾਨ ਜਾਂ ਚੋਟ ਲਾਉਣ ਤਕ ਤਿਆਰ ਹੋ ਜਾਂਦਾ ਹੈ।

### ਲੋਭ

ਤੀਜਾ ਪ੍ਰਮੁੱਖ ਵਿਕਾਰ ਹੈ ਲੋਭ। ਲੋਭ ਉਹ ਲਗਾਤਾਰ ਬਣੀ ਰਹਿਣ ਵਾਲੀ ਲਾਲਸਾ ਹੈ ਜਿਸ ਵਿਚ ਮਨੁੱਖ ਦੂਸਰੇ ਦੀ ਧਨ ਦੌਲਤ ਜਾਂ ਪਦਾਰਥ ਲੈਣ ਜਾਂ ਖੋਹਣ ਲਈ ਬਿਨਾਂ ਨਫ਼ੇ ਨੁਕਸਾਨ ਦੇ ਉਤਾਵਲਾ ਰਹਿੰਦਾ ਹੈ।

### ਮੋਹ

ਵਸਤੂ ਦੀ ਪ੍ਰਾਪਤੀ ਪਿੱਛੋਂ ਮੋਹ ਜਾਗਦਾ ਹੈ, ਜਿਸ ਵਿਚ ਮੇਰੀ-ਮੇਰੀ ਦੀ ਭਾਵਨਾ ਉਤਪੰਨ ਹੁੰਦੀ ਹੈ। ਇਹ ਮੋਹ ਮਨੁੱਖੀ ਮਨ ਦੀ ਉਹ ਖ਼ੁਦਗ਼ਰਜ਼ੀ ਭਰੀ ਪ੍ਰਵਿਰਤੀ ਹੈ ਜੋ ਅਗਿਆਨ ਅਤੇ ਭਰਮ ਵੱਸ ਹੋ ਕੇ ਸੰਸਾਰਿਕ ਭੋਗਾਂ ਵਿਚ ਮੁਗਧ ਹੋਈ ਰਹਿੰਦੀ ਹੈ।

### ਹੰਕਾਰ

ਕਾਮ, ਕ੍ਰੋਧ, ਲੋਭ, ਮੋਹ ਦੇ ਨਾਲ ਗ੍ਰਸਤ ਹੋਇਆ ਮਨੁੱਖ ਹੰਕਾਰੀ ਬਣ ਜਾਂਦਾ ਹੈ। ਇਹ ਮਨੁੱਖੀ ਮਨ ਦੀ ਉਹ ਬ੍ਰਿਤੀ ਹੈ, ਜਿਸ ਵਿਚ ਉਹ ਆਪਣੇ ਆਪ ਨੂੰ ਸਰਬ-ਉੱਚ ਸਮਝਦਾ ਹੈ। ਹੰਕਾਰ ਵਿਚ ਗ੍ਰਸਤ ਹੋਇਆ 'ਮੈਂ-ਮੇਰੀ' ਕਰਦਾ ਰਹਿੰਦਾ ਹੈ।

ਮਨੁੱਖ ਸੁਭਾਵਿਕ ਤੌਰ 'ਤੇ ਵਿਕਾਰੀ ਨਹੀਂ ਹੁੰਦਾ ਕਿਉਂਕਿ ਵਿਕਾਰ ਉਸ ਦੇ ਸੁਭਾਅ ਦੀ ਅਪ੍ਰਕ੍ਰਿਆ ਹੈ। ਇਸ ਅਪ੍ਰਕ੍ਰਿਆ ਵਿਚ ਹਉਮੈ ਮੌਜੂਦ ਹੁੰਦੀ ਹੈ ਅਤੇ ਇਹ ਹਉਮੈ ਹੀ ਮੁੱਖ ਰੂਪ ਵਿਚ ਵਿਕਾਰਾਂ ਦੀ ਜੜ੍ਹ ਹੈ। ਇਹਨਾਂ ਵਿਕਾਰਾਂ ਦੇ ਪੈਦਾ ਹੋਣ ਦਾ ਇਕ ਹੋਰ ਕਾਰਣ ਅਗਿਆਨ ਵੀ ਹੈ। ਗੁਰਬਾਣੀ ਵਿਚ ਇਹਨਾਂ ਤੋਂ ਇਲਾਵਾ ਪ੍ਰਭੂ-ਨਾਮ ਨੂੰ ਭੁਲਾਉਣਾ, ਮਾਇਆ, ਲੋੜ ਤੋਂ ਵੱਧ ਖਾਣਾ ਪੀਣਾ, ਪਹਿਨਣਾ, ਹਾਰ-ਸ਼ਿੰਗਾਰ, ਜ਼ਿਆਦਾ ਸੌਣਾ ਆਦਿ ਕਾਰਣ ਮੰਨੇ ਗਏ ਹਨ।

ਇਸ ਲੇਖ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੀ ਬਾਣੀ ਦੇ ਸੰਦਰਭ ਵਿਚ ਮਨਮੁਖ, ਗੁਰਮੁਖ ਅਤੇ ਪੰਜ ਵਿਕਾਰਾਂ ਦੇ ਸੰਬੰਧਾਂ ਨੂੰ ਜਾਨਣ ਦਾ ਯਤਨ ਕੀਤਾ ਗਿਆ ਹੈ।

ਗੁਰਬਾਣੀ ਵਿਚ ਇਕ ਆਦਰਸ਼ ਮਨੁੱਖ ਦਾ ਸੰਕਲਪ ਲਿਆ ਗਿਆ ਹੈ। ਆਪਣੇ ਆਦਰਸ਼ਾਂ ਤੋਂ ਡਿੱਗਿਆ ਮਨੁੱਖ ਮਨਮੁਖ ਕਹਾਉਂਦਾ ਹੈ। ਭਾਰਤੀ ਦਾਰਸ਼ਨਿਕ ਪਰੰਪਰਾ ਵਿਚ ਮਨਮੁਖ ਦੀ ਚਰਚਾ ਹੋਈ ਹੈ। ਵੇਦਾਂ ਵਿਚ ਮਨਮੁਖ ਲਈ 'ਦੁਰਜਨ' ਸ਼ਬਦ ਦਾ ਪ੍ਰਯੋਗ ਹੋਇਆ ਹੈ। ਉਪਨਿਸ਼ਦਾਂ ਵਿਚ ਵੀ ਇਹੀ ਸ਼ਬਦ ਪ੍ਰਯੋਗ ਹੋਇਆ ਹੈ। ਬੁੱਧ ਧਰਮ ਦਰਸ਼ਨ ਵਿਚ ਮਨਮੁਖ ਲਈ 'ਬਾਲ' ਸ਼ਬਦ ਪ੍ਰਯੋਗ ਹੋਇਆ ਹੈ, ਜਿਸ ਦਾ ਅਰਥ ਮੂਰਖ ਕੀਤਾ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਜ ਵਿਕਾਰਾਂ ਦਾ ਮਨਮੁਖ ਨਾਲ ਗਹਿਰਾ ਸੰਬੰਧ ਦਰਸਾਇਆ ਗਿਆ ਹੈ। ਸਾਕਤ, ਅਗਿਆਨੀ, ਆਦਿ ਮਨਮੁਖ ਦੇ ਸਮਾਨਾਰਥੀ ਸ਼ਬਦ ਹਨ। *ਮਹਾਨ ਕੋਸ਼* ਅਨੁਸਾਰ ਮਨਮੁਖ ਉਹ ਮਨੁੱਖ ਹੈ, ਜਿਸ ਨੇ ਆਪਣੇ ਮਨ ਨੂੰ ਹੀ ਮੁੱਖ ਜਾਣਿਆ—ਮਨਮਤ ਧਾਰਨ ਕਰਨ ਵਾਲਾ। ਇਹ ਮਨਮਤੀਏ ਮਨਮੁਖ ਅਥਵਾ ਵਿਮੁਖ ਵੀ ਕਹੇ ਜਾਂਦੇ ਹਨ। ਗੁਰਬਾਣੀ ਅਨੁਸਾਰ ਮਨਮੁਖ ਪੰਜ ਵਿਕਾਰਾਂ ਵਿਚ ਡੁੱਬਾ ਰਹਿੰਦਾ ਹੈ ਅਤੇ ਹਉਮੈ ਵਿਚ ਸੜਦਾ ਹੋਇਆ ਵਿਕਾਰਾਂ ਦੀ ਲਹਿਰ ਵਿਚ ਦੁੱਖ ਪਾਉਂਦਾ ਹੈ :

**ਮਨਮੁਖ ਜਨਮੁ ਭਇਆ ਹੈ ਬਿਰਥਾ ਆਵਤ ਜਾਤ ਲਜਾਈ॥**
**ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ॥**
**ਤਿਨ ਸਿਧਿ ਨ ਬੁਧਿ ਭਈ ਮਤਿ ਮਧਿਮ ਲੋਭ ਲਹਰਿ ਦੁਖੁ ਪਾਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੬੫)*

ਮਨਮੁਖ ਵਿਸ਼ੇ-ਵਿਕਾਰਾਂ ਦੇ ਰੂਪ ਵਿਚ ਜ਼ਹਿਰ ਖਾਂਦਾ ਹੈ, ਜ਼ਹਿਰ ਭਰੇ ਬੋਲ ਬੋਲਦਾ ਹੈ ਅਤੇ ਜ਼ਹਿਰ ਦੀ ਹੀ ਕਾਰ ਕਮਾਉਂਦਾ ਹੈ :

**ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੩੧)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਮਨਮੁਖ' ਦੇ ਲੱਛਣਾਂ ਬਾਰੇ ਵਰਣਨ ਹੈ ਕਿ ਮਨਮੁਖ ਅੰਨ੍ਹੇ ਹਨ, ਉਹਨਾਂ ਨੂੰ ਗੁਰਮਤਿ ਚੰਗੀ ਨਹੀਂ ਲੱਗਦੀ। ਉਹ ਪਸ਼ੂਆਂ ਦੀ ਤਰ੍ਹਾਂ ਹਨ ਅਤੇ ਉਹਨਾਂ ਦੇ ਅੰਦਰੋਂ ਅਭਿਮਾਨ ਆਦਿ ਵਿਕਾਰ ਨਹੀਂ ਜਾਂਦੇ :

**ਮਨਮੁਖਿ ਅੰਧੁਲੇ ਗੁਰਮਤਿ ਨ ਭਾਈ॥**
**ਪਸੂ ਭਏ ਅਭਿਮਾਨੁ ਨ ਜਾਈ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੦)*

ਮਨਮੁਖ ਹਉਮੈ ਆਦਿ ਵਿਕਾਰਾਂ ਦੀ ਅਗਨੀ ਵਿਚ ਮੁਠਿਆ ਜਾ ਰਿਹਾ ਹੈ। ਗੁਰਬਾਣੀ ਵਿਚ ਖੇਤੀ ਦੇ ਰੂਪਕ ਵਿਚ ਮਨਮੁਖ ਦੀ ਕਮਾਈ ਬਿਆਨ ਕੀਤੀ ਗਈ ਹੈ। ਮਨਮੁਖ ਦੀ ਰੋਜ਼ ਦੀ ਖੇਤੀ ਵਿਚ ਹਾੜੀ ਤੇ ਸਾਉਣੀ ਦੀਆਂ ਫ਼ਸਲਾਂ ਦਿਨ ਅਤੇ ਰਾਤ ਦੇ ਬਰਾਬਰ ਹਨ। ਕਾਮ ਅਤੇ ਕ੍ਰੋਧ ਬੀਜੇ ਜਾਂਦੇ ਹਨ। ਲੋਭ ਵਤਰ ਦੀ ਤਰ੍ਹਾਂ ਹੈ। ਝੂਠ ਬੀਜ ਦਾ ਕੰਮ ਦਿੰਦਾ ਹੈ ਅਤੇ ਹਾਲ਼ੀ ਦੀ ਤਰ੍ਹਾਂ ਹੈ। ਹਾਲ਼ੀ ਦਾ ਹਲ਼ ਵਿਕਾਰਾਂ ਬਾਰੇ ਸੋਚਣਾ ਹੈ। ਫ਼ਸਲ ਦੇ ਰੂਪ ਵਿਚ ਮਨਮੁਖ ਇਹਨਾਂ ਵਿਕਾਰਾਂ ਦਾ ਹੀ ਢੇਰ ਲਾਉਂਦਾ ਹੈ :

**ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੋਇ ਖੇਤ॥**
**ਲਬੁ ਵਤ੍ਰ ਦਰੋਗੁ ਬੀਉ ਹਾਲੀ ਰਾਹਕੁ ਹੇਤ॥**
**ਹਲੁ ਬੀਚਾਰੁ ਵਿਕਾਰ ਮਣ ਹੁਕਮੀ ਖਟੇ ਖਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੫)*

ਲੋਭ, ਲਾਲਚ ਅਤੇ ਹੰਕਾਰ ਆਦਿ ਬੁਰੇ ਹਨ ਪਰ ਮਨਮੁਖ ਅਗਿਆਨੀ ਅਤੇ ਮੂਰਖ ਹੋਣ ਕਰਕੇ ਇਹ ਬੁਰੇ ਕਰਮ ਕਰਦਾ ਹੈ।

ਗੁਰੂ ਰਾਮਦਾਸ ਜੀ ਮਨਮੁਖ ਅਤੇ ਪੰਜ ਵਿਕਾਰਾਂ ਸੰਬੰਧੀ ਫ਼ੁਰਮਾਨ ਕਰਦੇ ਹਨ ਕਿ ਮਨਮੁਖ ਆਪਣੇ ਮੁੱਢ ਤੋਂ ਹੀ ਭੁੱਲਿਆ ਹੋਇਆ ਹੈ। ਉਸ ਦੇ ਅੰਦਰ ਲੋਭ, ਲਾਲਚ ਅਤੇ ਹੰਕਾਰ ਆਦਿ ਵਿਕਾਰ

ਹਨ। ਉਸ ਦੀ ਸਾਰੀ ਸੁੱਧ-ਬੁੱਧ ਪਰਮਾਤਮਾ ਨੇ ਖੋਹ ਲਈ ਹੈ ਅਤੇ ਉਸ ਦੇ ਅੰਦਰ ਵਿਕਾਰ ਹੀ ਬੋਲਦੇ ਹਨ। ਗੁਰਵਾਕ ਹੈ:

**ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ ॥**
**ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ ॥**
**ਸੁਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੧੬)*

ਇਸ ਕਰਕੇ ਗੁਰੂ ਰਾਮਦਾਸ ਜੀ ਉਪਦੇਸ਼ ਕਰਦੇ ਹਨ ਕਿ ਮਨਮੁਖਾਂ ਨਾਲੋਂ ਦੂਰ ਰਹਿਣਾ ਹੀ ਚੰਗਾ ਹੈ ਕਿਉਂਕਿ ਉਹਨਾਂ ਦਾ ਮਾਇਆ ਦੇ ਨਾਲ ਮੋਹ ਹੈ। ਗੁਰੂ ਅਮਰਦਾਸ ਜੀ ਮਨਮੁਖ ਦੀ ਤਰਸਯੋਗ ਹਾਲਤ ਬਾਰੇ ਵਰਣਨ ਕਰਦੇ ਹਨ ਕਿ ਮਨਮੁਖ ਕੋਲੋਂ ਚੰਗੇ ਬੋਲ ਸੁਣੇ ਨਹੀਂ ਜਾ ਸਕਦੇ ਕਿਉਂਕਿ ਉਸ ਦੇ ਅੰਦਰ ਕਾਮ, ਕ੍ਰੋਧ ਅਤੇ ਹੰਕਾਰ ਆਦਿ ਵਿਕਾਰ ਹੁੰਦੇ ਹਨ। ਉਹ ਥਾਂ-ਕੁਥਾਂ ਨਹੀਂ ਵੇਖਦਾ ਅਤੇ ਸਦਾ ਵਿਕਾਰ ਚਿਤਵਦਾ ਰਹਿੰਦਾ ਹੈ, ਦਰਗਾਹ ਵਿਚ ਲੇਖਾਂ ਦੇ ਹਿਸਾਬ-ਕਿਤਾਬ ਵੇਲੇ ਵੀ ਉੱਥੇ ਖ਼ੁਆਰ ਹੁੰਦਾ ਹੈ:

**ਮਨਮੁਖ ਬੋਲਿ ਨ ਜਾਣਨੀ੍ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥**
**ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ ॥**
**ਦਰਗਹ ਲੇਖਾ ਮੰਗੀਐ ਉਥੈ ਹੋਹਿ ਕੂੜਿਆਰ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੮)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਤਾਂ ਮਨਮੁਖਾਂ ਦਾ ਜਨਮ ਲੈਣਾ ਵੀ ਬਿਰਥਾ ਜਾਂਦਾ ਹੈ। ਉਹ ਕਾਮ, ਕ੍ਰੋਧ, ਅਭਿਮਾਨ, ਹਉਮੈ ਆਦਿ ਵਿਕਾਰਾਂ ਵਿਚ ਸੜ ਜਾਂਦਾ ਹੈ। ਉਸ ਦੀ ਮੱਤ ਬੁਧ ਬਹੁਤ ਥੋੜ੍ਹੀ ਹੁੰਦੀ ਹੈ। ਲੋਭ ਆਦਿ ਵਿਕਾਰਾਂ ਦੀ ਲਹਿਰ ਉਸ ਨੂੰ ਦੁੱਖ ਦਿੰਦੀ ਹੈ। ਗੁਰੂ ਦੀ ਮੱਤ ਤੋਂ ਸੱਖਣਾ ਹੋਣ ਕਰਕੇ ਦੁੱਖਾਂ ਵਿਚ ਗ੍ਰਸਿਆ ਰਹਿੰਦਾ ਹੈ ਪਰ ਜਦੋਂ ਜਮ ਪਕੜ ਕੇ ਲੈ ਜਾਂਦੇ ਹਨ ਤਾਂ ਉਹ ਬੜੀ ਹਾਲ-ਪਾਹਰਿਆ ਕਰਦਾ ਹੈ:

**ਮਨਮੁਖ ਜਨਮੁ ਭਇਆ ਹੈ ਬਿਰਥਾ ਆਵਹੁ ਜਾਤ ਲਜਾਈ ॥**
**ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ ॥**
**ਤਿਨ ਸਿਧਿ ਨ ਬੁਧਿ ਭਈ ਮਤਿ ਮਧਿਮ ਲੋਭ ਲਹਰਿ ਦੁਖੁ ਪਾਈ ॥**
**ਗੁਰ ਬਿਹੂਨ ਮਹਾ ਦੁਖੁ ਪਾਇਆ ਜਮ ਪਕੜੇ ਬਿਲਲਾਈ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੬੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਮਨਮੁਖ ਜਿਥੇ ਵਿਕਾਰਾਂ ਦੀ ਖੇਤੀ ਕਰਦਾ ਹੈ, ਵਿਕਾਰਾਂ ਦੀ ਜ਼ਹਿਰ ਖਾਂਦਾ ਹੈ, ਉੱਥੇ ਇਹ ਵਿਕਾਰਾਂ ਦੀ ਜ਼ਹਿਰ ਮੌਤ ਦਾ ਕਾਰਣ ਵੀ ਬਣਦੀ ਹੈ। ਮਨਮੁਖ ਇਹਨਾਂ ਵਿਕਾਰਾਂ ਵਿਚ ਵੀ ਬਾਰ ਬਾਰ ਜੰਮਦਾ ਮਰਦਾ ਰਹਿੰਦਾ ਹੈ:

**ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧੮)*

ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਮਨਮੁਖ ਗੁਰੂ ਦੇ ਉਪਦੇਸ਼ਾਂ ਦੇ ਉਲਟ ਆਪਣੀ ਹੀ ਮਨ-ਮਤ ਨੂੰ ਸ੍ਰੇਸ਼ਟ ਮੰਨਦਾ ਹੈ। ਉਹ ਪੰਜ ਵਿਕਾਰਾਂ ਵਿਚ ਲੀਨ ਰਹਿੰਦਾ ਹੈ। ਵਿਕਾਰਾਂ ਦੀ ਜ਼ਹਿਰ ਰੂਪੀ ਖ਼ੁਰਾਕ ਖਾਂਦਾ ਹੈ ਅਤੇ ਵਿਕਾਰਾਂ ਦੇ ਰੂਪ ਵਿਚ ਹੀ ਵਿਸ਼ੇ ਭਰੇ ਦੁਰਬਚਨ ਬੋਲਦਾ ਹੈ। ਉਹ ਅਗਿਆਨੀ ਮੂਰਖ

ਹੋਣ ਕਰਕੇ ਬੁਰੇ ਕਰਮ ਕਰਦਾ ਹੈ। ਇਹ ਵਿਕਾਰ ਉਸ ਦੇ ਜੰਮਣ ਮਰਨ ਦਾ ਕਾਰਣ ਬਣੇ ਰਹਿੰਦੇ ਹਨ। ਇਹ ਵਿਕਾਰ ਮਨੁੱਖ ਦੇ ਸਚਿਆਰ ਹੋਣ ਵਿਚ ਰੁਕਾਵਟ ਬਣੇ ਰਹਿੰਦੇ ਹਨ।

ਭਾਰਤੀ ਧਾਰਮਿਕ ਪਰੰਪਰਾ ਵਿਚ ਗੁਰਮੁਖ ਮਨੁੱਖ ਦੀ ਚਰਚਾ ਹੋਈ ਹੈ। ਵੇਦਾਂ ਵਿਚ ਮਨਮੁਖ ਲਈ ਦੁਰਜਨ ਅਤੇ ਗੁਰਮੁਖ ਲਈ ਸੱਜਣ ਪੁਰਸ਼ ਦਾ ਪ੍ਰਯੋਗ ਹੋਇਆ ਹੈ। ਉਪਨਿਸ਼ਦਾਂ ਵਿਚ ਵੀ ਇਹ ਦੋਵੇਂ ਸ਼ਬਦ ਪ੍ਰਯੋਗ ਹੋਏ ਹਨ। ਬੁੱਧ ਧਰਮ ਦਰਸ਼ਨ ਵਿਚ ਗੁਰਮੁਖ ਵਾਲੀ ਅਵਸਥਾ 'ਅਰਹਤ' ਦੀ ਹੈ। ਜੈਨ ਧਰਮ ਵਿਚ ਵੀ ਗੁਰਮੁਖ ਲਈ 'ਅਰਹਤ' ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਡਾ. ਐੱਲ.ਐੱਮ. ਜੋਸ਼ੀ ਅਨੁਸਾਰ 'ਅਰਹਤ' ਭਗਵਾਨ ਮਹਾਂਵੀਰ ਦੀ ਇਕ ਉਪਾਧੀ ਦਾ ਨਾਂ ਹੈ। ਉਹ ਵਿਅਕਤੀ ਜਿਸ ਨੇ ਕਰਮ ਖ਼ਤਮ ਕਰ ਦਿੱਤੇ, ਮੋਹ ਅਤੇ ਲੋਭ ਨੂੰ ਜਿੱਤ ਲਿਆ ਅਤੇ ਮੁਕਤੀ ਪ੍ਰਾਪਤ ਕਰ ਲਈ ਹੈ। ਭਗਤੀ ਲਹਿਰ ਦੇ ਧਾਰਮਿਕ ਸਾਹਿਤ ਤੋਂ ਪਹਿਲਾਂ ਸਿੱਧ ਸਾਹਿਤ ਵਿਚ ਵੀ ਇਸ ਸ਼ਬਦ ਦਾ ਪ੍ਰਯੋਗ ਮਿਲਦਾ ਹੈ। ਸੰਤਾਂ, ਭਗਤਾਂ ਤੇ ਗੁਰੂਆਂ ਨੇ ਇਸ ਦੀ ਵਰਤੋਂ ਨੇਕ ਜੀਵਨ ਵਾਲੇ ਪੁਰਸ਼ ਲਈ ਕੀਤੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਜ ਵਿਕਾਰਾਂ ਤੋਂ ਮੁਕਤ ਹੋਏ ਮਨੁੱਖ ਨੂੰ ਗੁਰਮੁਖ ਕਿਹਾ ਹੈ। ਗੁਰਮੁਖ ਲਈ ਸੰਤ, ਪੰਚ, ਸਚਿਆਰ, ਬ੍ਰਹਮਗਿਆਨੀ, ਸਾਧ ਜਨ, ਸਿਖ, ਜੀਵਨ ਮੁਕਤ ਆਦਿ ਸ਼ਬਦਾਂ ਦਾ ਪ੍ਰਯੋਗ ਹੋਇਆ ਹੈ। *ਮਹਾਨ ਕੋਸ਼* ਅਨੁਸਾਰ ਗੁਰਮਖ ਪੁਰਖ ਉਹ ਹੈ ਜੋ ਗੁਰੂ ਦੇ ਸਨਮੁਖ ਹੈ, ਕਦੇ ਵਿਮੁਖ ਨਹੀਂ ਹੁੰਦਾ। ਗੁਰੂ ਦੇ ਸਨਮੁਖ ਹੋ ਕੇ ਜਿਸ ਨੇ ਗੁਰੂ ਦੇ ਉਪਦੇਸ਼ ਉੱਤੇ ਪੂਰਾ ਅਮਲ ਕੀਤਾ, ਉਹੀ ਗੁਰਮੁਖ ਹੈ। ਡਾ. ਮਨਮੋਹਨ ਸਹਿਗਲ ਦਾ ਮਤ ਹੈ ਕਿ ਗੁਰਮੁਖ ਉਹ ਮੁਕਤ ਜੀਵ ਹੈ ਜੋ ਸਤਿਗੁਰੂ ਦੀ ਸਤਿਅਤਾ ਨੂੰ ਪਛਾਣ ਕੇ ਆਪਣਾ ਸਭ ਕੁਝ ਉਸ ਨੂੰ ਅਰਪਿਤ ਕਰ ਦਿੰਦਾ ਹੈ। ਉਸ ਦੇ ਸ਼ਬਦਾਂ ਵਿਚ ਅਟੱਲ ਵਿਸ਼ਵਾਸ ਰੱਖ ਕੇ ਸੱਚਖੰਡ ਦੇ ਮਾਰਗ ਉੱਤੇ ਸਦਾ ਅੱਗੇ ਵਧਦਾ ਹੈ। ਗੁਰੂ ਵਿਚ ਪ੍ਰਤੱਖ ਪਰਮਾਤਮਾ ਦੇ ਦਰਸ਼ਨ ਕਰਨ ਦਾ ਅਭਿਲਾਸ਼ੀ ਦਿਨ ਰਾਤ ਰਾਮ ਨਾਮ ਵਿਚ ਲੀਨ ਰਹਿੰਦਾ ਹੈ ਅਤੇ ਉਹ ਆਪਣੇ ਪਰਿਵਾਰ, ਸਾਥੀਆਂ ਅਤੇ ਹੋਰ ਸਾਰੇ ਅਭਿਲਾਖੀਆਂ ਨੂੰ ਭਵਸਾਗਰ ਤੋਂ ਪਾਰ ਪਹੁੰਚਾਣ ਵਿਚ ਸਮਰੱਥ ਹੁੰਦਾ ਹੈ।

ਪੰਜ ਵਿਕਾਰਾਂ ਅਤੇ ਗੁਰਮੁਖ ਦੇ ਸੰਦਰਭ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਸਤ੍ਰਿਤ ਵਰਣਨ ਮਿਲਦਾ ਹੈ। ਗੁਰਬਾਣੀ ਅਨੁਸਾਰ ਗੁਰਮੁਖ ਉਪਰ ਪੰਜ ਵਿਕਾਰਾਂ ਦਾ ਕੋਈ ਜ਼ੋਰ ਨਹੀਂ ਚੱਲਦਾ। ਗੁਰ ਫ਼ੁਰਮਾਨ ਹੈ:

**ਗੁਰਮਤੀ ਜਾਗੇ ਤਿਨ੍ਹੀ ਘਰੁ ਰਖਿਆ ਦੂਤਾ ਕਾ ਕਿਛੁ ਨ ਵਸਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੨)*

ਉਹ ਰਾਗ ਅਤੇ ਸੁਆਦ ਜੋ ਪੰਜ ਵਿਕਾਰਾਂ ਦੀ ਉਤਪਤੀ ਦੇ ਕਾਰਣ ਹਨ, ਦਾ ਪੂਰਨ ਤਿਆਗ ਕਰ ਦਿੰਦਾ ਹੈ। ਗੁਰਮੁਖ ਪੰਜ ਵਿਕਾਰ ਤਿਆਗ ਕੇ ਪਰਮਾਤਮਾ ਦੇ ਸਿਮਰਨ ਵਿਚ ਲੀਨ ਰਹਿੰਦਾ ਹੈ:

**ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ ਲੋਭੁ ਮੋਹੁ ਤਿਸ ਮਾਇਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੦੩)*

ਉਹ ਪੰਜ ਵਿਕਾਰਾਂ ਤੋਂ ਨਿਰਲੇਪ ਰਹਿੰਦਾ ਹੋਇਆ ਆਪਣੀ ਲਿਵ ਪਰਮਾਤਮਾ ਨਾਲ ਜੋੜੀ ਰੱਖਦਾ ਹੈ। ਗੁਰਵਾਕ ਹੈ:

**ਗੁਰਮੁਖਿ ਲੋਭੁ ਨਿਵਾਰੀਐ ਹਰਿ ਸਿਉ ਬਣਿ ਆਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੯)*

ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਜਿਥੇ ਮਨਮੁਖ ਦੀ ਖੇਤੀ ਵਿਕਾਰਾਂ ਵਾਲੀ ਹੈ, ਉਥੇ ਗੁਰਮੁਖ ਦੀ ਖੇਤੀ ਵਿਚ ਡਰ ਪੈਲੀ ਦੀ ਤਰ੍ਹਾਂ ਹੈ। ਪਵਿੱਤਰ ਜੀਵਨ ਪਾਣੀ ਵਾਂਗ ਹੈ ਅਤੇ ਸਤ ਸੰਤੋਖ ਬਲਦਾਂ ਦੀ ਤਰ੍ਹਾਂ ਹਨ। ਨਿਮਰਤਾ ਹਲ਼ ਹੈ, ਚਿੱਤ ਹਲ਼ ਵਾਹੁਣ ਵਾਲਾ ਹੈ। ਸਿਮਰਨ ਵਤਰ ਅਤੇ ਗੁਰੂ ਦਾ ਮਿਲਾਪ ਬੀਜਣ ਦਾ ਵਕਤ ਹੈ। ਪ੍ਰਭੂ ਦਾ ਨਾਮ ਬੀਜ ਹੈ ਅਤੇ ਉਸ ਦੀ ਬਖ਼ਸ਼ਿਸ਼ ਬੋਹਲ ਬਣਦਾ ਹੈ। ਅਜਿਹੀ ਖੇਤੀ ਨਾਲ ਸਾਰੇ ਵਿਛੋੜੇ ਦੂਰ ਹੋ ਜਾਂਦੇ ਹਨ, ਜਿਵੇਂ ਗੁਰੂ ਪਾਤਸ਼ਾਹ ਫ਼ੁਰਮਾਉਂਦੇ ਹਨ :

**ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ ॥**
**ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰ ਵਖਤ ਸੰਜੋਗੁ ॥**
**ਨਾਉ ਬੀਜੁ ਬਖਸੀਸ ਬੋਹਲ ਦੁਨੀਆ ਸਗਲ ਦਰੋਗ ॥**
**ਨਾਨਕ ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੫)*

ਗੁਰਮੁਖ ਵਿਕਾਰਾਂ ਤੋਂ ਛੁਟਿਆ ਹੋਇਆ, ਸੁਖੀ ਅਤੇ ਆਵਾਗਵਣ ਤੋਂ ਮੁਕਤ ਹੁੰਦਾ ਹੈ। ਗੁਰਮੁਖ ਜਗਤ ਵਿਚ ਬੰਧਨ ਰਹਿਤ ਆਉਂਦਾ ਹੈ ਅਤੇ ਬੰਧਨ ਰਹਿਤ ਹੀ ਇਥੋਂ ਜਾਂਦਾ ਹੈ ਕਿਉਂਕਿ ਉਹ ਮਲੀਨ ਮਨ ਵਿੱਚੋਂ ਵਿਕਾਰਾਂ ਨੂੰ ਦੂਰ ਕਰ ਚੁੱਕਾ ਹੁੰਦਾ ਹੈ। ਪਰਮਾਤਮਾ ਦੀ ਵਿਚਾਰ ਉਸ ਵਾਸਤੇ ਰਾਗ ਅਤੇ ਵੇਦ ਹੈ। ਉੱਚਾ ਆਚਰਣ ਬਣਾਉਣਾ ਉਸ ਲਈ ਤੀਰਥ ਇਸ਼ਨਾਨ ਹੈ ਅਤੇ ਉਹ ਗੁਰੂ ਦੁਆਰਾ ਸੰਸਾਰ ਸਾਗਰ ਦਾ ਬੰਨਾ ਲੱਭ ਲੈਂਦਾ ਹੈ, ਭਾਵ, ਵਿਕਾਰਾਂ ਦੀਆਂ ਲਹਿਰਾਂ ਵਿੱਚੋਂ ਬਚ ਨਿਕਲਦਾ ਹੈ। ਗੁਰਵਾਕ ਹੈ :

**ਗੁਰਮੁਖਿ ਆਵੈ ਜਾਇ ਨਿਸੰਗੁ ॥**
**ਪਰਹਰਿ ਮੈਲੁ ਜਲਾਇ ਕਲੰਕੁ ॥**
**ਗੁਰਮੁਖਿ ਨਾਦ ਬੇਦ ਬੀਚਾਰੁ ॥**
**ਗੁਰਮੁਖਿ ਮਜਨੁ ਚਜੁ ਅਚਾਰੁ ॥**
**ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥**
**ਨਾਨਕ ਗੁਰਮੁਖਿ ਪਾਵੈ ਪਾਰੁ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ ਮਨਮੁਖ ਜਿਥੇ ਵਿਕਾਰਾਂ ਭਰੇ ਜ਼ਹਿਰੀ ਬੋਲ ਬੋਲਦਾ ਹੈ, ਵਿਕਾਰਾਂ ਦੀ ਜ਼ਹਿਰ ਖਾਂਦਾ ਹੈ, ਉਥੇ ਗੁਰਮੁਖ ਸੱਚੇ ਪ੍ਰਭੂ ਦੇ ਭੈਅ ਨੂੰ ਹਿਰਦੇ ਵਿਚ ਟਿਕਾਉਂਦਾ ਹੈ। ਬਾਣੀ ਨਾਲ ਅਸਾਧ ਮਨ ਨੂੰ ਸਾਧਦਾ ਹੈ। ਪਰਮਾਤਮਾ ਦੇ ਗੁਣ ਗਾ ਕੇ ਪਵਿੱਤਰ ਤੇ ਉੱਚ-ਪਦਵੀ ਪਾਉਂਦਾ ਹੈ। ਸਿਮਰਨ ਕਰਦਿਆਂ ਉਸ ਵਿਚ ਲੀਨ ਰਹਿੰਦਾ ਹੈ :

**ਗੁਰਮੁਖਿ ਸਾਚੇ ਕਾ ਭਉ ਪਾਵੈ ॥**
**ਗੁਰਮੁਖਿ ਬਾਣੀ ਅਘੜੁ ਘੜਾਵੈ ॥**
**ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ॥**
**ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ॥**
**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥**
**ਨਾਨਕ ਗੁਰਮੁਖਿ ਸਾਚਿ ਸਮਾਵੈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੧)*

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਸਤ, ਸੰਤੋਖ ਆਦਿ ਗੁਣਾਂ ਕਰਕੇ ਗੁਰਮੁਖ ਪਵਿੱਤਰ ਹੈ ਕਿਉਂਕਿ ਉਸ ਦੇ ਅੰਦਰੋਂ ਸਭ ਵਿਕਾਰ ਖ਼ਤਮ ਹੋ ਗਏ ਹਨ :

**ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ॥**
**ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ॥**

*(ਸ੍ਰੀ ਗੁਰੂ ਹਿਬ, ਪੰਨਾ ੫੧੨)*

ਮਨਮੁਖ ਜੰਮਣ-ਮਰਣ ਦੇ ਚੱਕਰਾਂ ਵਿਚ ਪਿਆ ਰਹਿੰਦਾ ਹੈ ਅਤੇ ਗੁ ਜੰਮਣ-ਮਰਣ ਦੇ ਚੱਕਰਾਂ ਤੋਂ ਛੁੱਟ ਜਾਂਦਾ ਹੈ। ਗੁਰਮੁਖ ਪਰਮਾਤਮਾ ਵਿਚ ਹੀ ਜਾ ਸਮਾਉਂਦਾ ਗੁਰੂ ਪਾਤਸ਼ਾਹ ਦਾ ਬਚਨ ਹੈ :

**ਅਨਹਤ ਸੁੰਨਿ ਰਤੇ ਸੇ ਕੈਸੇ॥**
**ਜਿਸ ਤੇ ਉਪਜੇ ਤਿਸ ਹੀ ਜੈਸੇ॥**
**ਓਇ ਜਨਮਿ ਨ ਮਰਹਿ ਨ ਆਵਹਿ ਜਾਹਿ॥**
**ਨਾਨਕ ਗੁਰਮੁਖਿ ਮਨੁ ਸਮਝਾਹਿ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੩)*

ਸਾਰ ਸੰਖੇਪ ਇਹ ਹੈ ਕਿ ਪੰਜ ਵਿਕਾਰ ਮਨੁੱਖੀ ਸਰੀਰ ਨੂੰ ਰੋਗ ਬਣ ਕੇ ਚਿੰਬੜੇ ਹੋਏ ਹਨ। ਮਨ ਦੇ ਪਿੱਛੇ ਲੱਗਣ ਵਾਲਾ ਮਨੁੱਖ ਇਹਨਾਂ ਦੀ ਜਕੜ ਵਿਚ ਹੈ। ਦੂਜੇ ਪਾਸੇ ਗੁਰਮੁਖ ਗੁਰੂ ਦੇ ਉਪਦੇਸ਼ਾਂ ਦਾ ਧਾਰਣੀ ਹੋਣ ਕਰਕੇ ਪੰਜ ਵਿਕਾਰਾਂ ਤੋਂ ਮੁਕਤ ਹੁੰਦਾ ਹੈ। ਜੰਮਣ-ਮਰਣ ਦੇ ਗੇੜ ਤੋਂ ਛੁੱਟ ਕੇ ਪਰਮਾਤਮਾ ਵਿਚ ਲਿਵਲੀਨ ਰਹਿੰਦਾ ਹੈ। ਗੁਰਮੁਖ ਪੁਰਖ ਪੰਜ ਵਿਕਾਰਾਂ ਤੋਂ ਮੁਕਤ ਹੋ ਕੇ ਸਚਿਆਰ-ਪਦ ਦਾ ਅਧਿਕਾਰੀ ਬਣ ਜਾਂਦਾ ਹੈ। ਇਸੇ ਕਰਕੇ ਹੀ ਉਹ ਜਿਥੇ ਆਪ ਵਿਕਾਰ ਭਰੇ ਸੰਸਾਰ ਸਾਗਰ ਨੂੰ ਤਰ ਲੈਂਦਾ ਹੈ, ਉਥੇ ਹੋਰ ਲੋਕਾਂ ਨੂੰ ਵੀ ਤਾਰਨ ਵਿਚ ਸਹਾਈ ਹੁੰਦਾ ਹੈ।

**ਆਪਿ ਤਰਹਿ ਸਗਲੇ ਕੁਲ ਤਾਰੇ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੭)*

# ਸਭਿਆਚਾਰ ਜੁਗਤਿ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਦਾ ਆਸ਼ਾ ਮਨੁੱਖੀ ਜ਼ਿੰਦਗੀ ਦੀ ਬੇਹਤਰੀ ਲਈ ਸੇਧ ਦੇਣਾ ਹੈ। ਵਿਸ਼ੇ ਸਰੂਪ, ਕਾਰਜ ਖੇਤਰ ਤੇ ਕਾਰਜ ਕਰਨ ਦੀਆਂ ਵਿਧੀਆਂ, ਸੀਮਾਵਾਂ, ਰਾਹਾਂ ਏਨੀਆਂ ਵਿਸ਼ਾਲ ਹਨ ਕਿ ਉਹਨਾਂ ਦੀ ਥਹੁ ਪਾਉਣ ਲਈ ਇਕ ਲੰਮੀ ਘਾਲਣਾ, ਸਿਰੜ ਤੇ ਪਿਆਰ ਆਵੱਸ਼ਕ ਹੈ। ਵਿਸ਼ੇ ਸਰੂਪ ਨੂੰ ਜਦੋਂ ਅਸੀਂ ਦੇਖਦੇ ਹਾਂ ਤਾਂ ਸੂਖਮ ਤੋਂ ਸਥੂਲ, ਭੌਤਿਕ ਤੋਂ ਪਰਾਭੌਤਿਕ, ਆਤਮਾ ਤੋਂ ਪਰਮਾਤਮਾ ਤਕ ਅਤੇ ਇਸ ਵਿਚਕਾਰ ਆਉਂਦੇ ਹਰ ਤਰ੍ਹਾਂ ਦੇ ਵਿਸ਼ੇ ਨੂੰ ਛੂਹਿਆ, ਦਰਸਾਇਆ ਅਤੇ ਪਕਿਆਇਆ ਗਿਆ ਹੈ। ਵਿਸ਼ੇ ਜਿੰਨੇ ਅਣਗਿਣਤ ਹਨ, ਓਨੇ ਹੀ ਉਹਨਾਂ ਵਿਸ਼ਿਆਂ ਦੇ ਕਾਰਜ-ਖੇਤਰ ਵੀ ਵਿਸ਼ਾਲ ਹਨ। ਇਹਨਾਂ ਵਿਸ਼ਿਆਂ ਦੇ ਕਾਰਜ-ਖੇਤਰ ਦੀ ਥਹੁ ਲਈ ਅੱਗੋਂ ਅਨੇਕਾਂ ਰਸਤੇ ਦੱਸੇ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਾਣੀ-ਮਾਤਰ ਲਈ ਅਜਿਹੇ ਪਵਿੱਤਰ ਸੋਮੇ ਹਨ, ਜਿਥੇ ਉਸ ਨੂੰ ਹਰ ਤਰ੍ਹਾਂ ਦੇ ਦੁੱਖ ਦਾ ਦਾਰੂ, ਭਟਕਣਾ ਲਈ ਸਥਿਰਤਾ, ਆਤਮਿਕ ਤੇ ਸਰੀਰਕ ਭੁੱਖ ਲਈ ਅੰਮ੍ਰਿਤਮਈ ਤ੍ਰਿਪਤੀ ਪ੍ਰਾਪਤ ਹੁੰਦੀ ਹੈ। ਲੋਕ ਤੇ ਪਰਲੋਕ ਦੇ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ। ਮਨੁੱਖ ਨਾਲ ਸੰਬੰਧਿਤ ਹਰੇਕ ਸਮਾਜਿਕ ਵਿਗਿਆਨ (Social Sciences) ਭਾਵੇਂ ਉਹ ਸਮਾਜ ਵਿਗਿਆਨ, ਮਾਨਵ ਵਿਗਿਆਨ, ਦਰਸ਼ਨ, ਧਰਮ ਮੀਮਾਂਸਾ, ਨੈਤਿਕ ਵਿਗਿਆਨ, ਇਤਿਹਾਸ ਆਦਿ ਦੇ ਨਜ਼ਰੀਏ ਤੋਂ ਹੋਣ, ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਠਨ-ਪਾਠਨ ਕਰਦੇ ਹਾਂ ਤਾਂ ਸਾਹਿਬ ਹਰ ਪੱਖ ਤੋਂ ਸਾਡੀ ਅਗਵਾਈ ਕਰਦੇ ਹਨ। ਸਾਨੂੰ ਰਸਤਾ ਦਿੰਦੇ ਚਲੇ ਜਾਂਦੇ ਹਨ। ਗਿਆਨ ਰੂਪੀ ਰੌਸ਼ਨੀ ਰਾਹੀਂ ਪੈੜ ਵਿਖਾਉਂਦੇ ਚਲੇ ਜਾਂਦੇ ਹਨ। ਇਸ ਲਈ ਬੱਸ ਲੋੜ ਹੈ ਇਕ ਸਿਰੜ ਦੀ, ਘਾਲਣਾ ਦੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਪਿਆਰ-ਸਾਂਝ ਪਾਉਣ ਦੀ।

ਇਸ ਲੇਖ ਦੀ ਮੂਲ ਅਧਿਐਨ ਭਾਵਨਾ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰੂ-ਸਰੂਪ ਹੋ ਕੇ 'ਸਭਿਆਚਾਰ' ਬਾਰੇ ਜੋ ਆਪਣਾ ਨਜ਼ਰੀਆ ਦੱਸਦੇ ਹਨ, ਉਸ ਬਾਰੇ ਜਾਨਣ ਦਾ ਇਕ ਛੋਟਾ ਜਿਹਾ ਯਤਨ ਸਾਡਾ ਕਾਰਜ-ਖੇਤਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸਾਏ ਸਭਿਆਚਾਰ ਦੇਖਣ ਤੋਂ ਪਹਿਲਾਂ 'ਸਭਿਆਚਾਰ ਕੀ ਹੈ', ਬਾਰੇ ਜਾਨਣਾ ਆਵੱਸ਼ਕ ਹੈ। 'ਸਭਿਆਚਾਰ' ਦੀ ਕੋਈ ਇਕ ਪਰਿਭਾਸ਼ਾ ਨਿਸ਼ਚਿਤ ਕਰਨੀ ਔਖੀ ਹੈ। 'ਸਭਿਆਚਾਰ' ਆਪਣੇ ਆਪ ਵਿਚ ਇਕ ਅਤਿ ਵਿਸ਼ਾਲ ਸੰਕਲਪ ਅਤੇ ਦਿਸ਼ਾ ਹੈ, ਜਿਸ ਵਿਚ ਕਿਸੇ ਵੀ ਜਨ-ਸਮੂਹ ਜਾਂ ਮਨੁੱਖੀ ਸਮਾਜ ਦੇ ਜੀਵਨ ਦੇ ਹਰ ਖੇਤਰ ਵਿਚਲੀਆਂ ਕਿਰਿਆਵਾਂ ਅਤੇ ਉਹਨਾਂ ਨੂੰ ਕਰਨ ਦੇ ਢੰਗ ਆ ਜਾਂਦੇ ਹਨ। ਸਭਿਆਚਾਰ ਦੇ ਕਲਾਵੇ ਵਿਚ ਜੀਵਨ ਦੇ ਸਾਰੇ ਖੇਤਰ ਆ ਜਾਂਦੇ ਹਨ। ਆਪਣੇ ਵਿਸ਼ਾਲ ਘੇਰੇ ਕਰਕੇ 'ਸਭਿਆਚਾਰ' ਬਹੁ-ਅਰਥਕ ਵੀ ਹੈ। ਇਸ ਵਿਚ ਨਿਸਚਿਤ ਠੋਸ ਪਦਾਰਥਾਂ ਅਤੇ ਸਮਾਜਿਕ ਵਰਤਾਰਿਆਂ ਤੋਂ ਲੈ ਕੇ ਨਿਰੋਲ ਭਾਵ-ਵਾਚਕ ਸੰਕਲਪਾਂ ਤਕ ਕਈ ਕੁਝ ਆ ਜਾਂਦਾ ਹੈ ਜੋ ਵੱਖ ਵੱਖ ਵਿਚਾਰਧਾਰਕ ਪ੍ਰਣਾਲੀਆਂ ਅਨੁਸਾਰ ਵੱਖ ਵੱਖ ਅਰਥ ਵਸਤੂ ਦਾ ਸੂਚਕ ਹੁੰਦਾ ਹੈ। ਸਾਧਾਰਨ ਸ਼ਬਦਾਂ ਵਿਚ

'ਸਭਿਆਚਾਰ' ਨੂੰ ਅੰਗਰੇਜ਼ੀ ਦੇ 'Culture' ਦਾ ਅਨੁਵਾਦ ਮੰਨਿਆ ਗਿਆ ਹੈ। ਇਸ ਨੂੰ ਆਮ ਭਾਰਤੀ ਬੋਲਚਾਲ ਦੀ ਭਾਸ਼ਾ ਵਿਚ 'ਸੰਸਕ੍ਰਿਤੀ' ਕਰਕੇ ਵੀ ਜਾਣਿਆ ਅਤੇ ਅਧਿਐਨ ਕੀਤਾ ਜਾਂਦਾ ਹੈ। ਅੰਗਰੇਜ਼ੀ 'Culture' ਦੇ ਸ਼ਾਬਦਿਕ ਅਰਥ 'Cultivate' ਕਰਨਾ, ਭਾਵ ਉੱਨਤੀ, ਵਿਕਾਸ ਵੱਲ ਲਗਾਤਾਰ ਵਧਣਾ, ਫੁੱਲਣਾ, ਫਲਣਾ ਅਤੇ ਫੈਲਣਾ ਵੀ ਹੈ। 'ਸੰਸਕ੍ਰਿਤੀ' ਦੇ ਕੋਸ਼ਿਕ ਅਰਥ ਹਨ—ਪਰਿਸ਼ਕਾਰ, ਤਿਆਰੀ, ਪੂਰਨਤਾ, ਮਨੋਵਿਕਾਸ। ਪ੍ਰਸਿੱਧ ਮਾਨਵ-ਵਿਗਿਆਨੀ ਐਡਰਵਡ ਬੀ. ਟਾਇਲਰ ਨੇ 'ਸਭਿਆਚਾਰ' ਦੀ ਸਭ ਤੋਂ ਪਹਿਲਾਂ ਪਰਿਭਾਸ਼ਾ ਦਿੱਤੀ ਹੈ। ਟਾਇਲਰ ਅਨੁਸਾਰ ਸਭਿਆਚਾਰ ਉਹ ਜਟਿਲ ਸਮੂਹ ਹੈ, ਜਿਸ ਵਿਚ ਗਿਆਨ, ਵਿਸ਼ਵਾਸ, ਕਲਾ, ਨੈਤਿਕਤਾ, ਕਾਨੂੰਨ, ਰੀਤੀ-ਰਿਵਾਜ ਅਤੇ ਹੋਰ ਸਭ ਸਮਰਥਾਵਾਂ ਅਤੇ ਆਦਤਾਂ ਆ ਜਾਂਦੀਆਂ ਹਨ ਜਿਹੜੀਆਂ ਮਨੁੱਖ ਸਮਾਜ ਦਾ ਇਕ ਮੈਂਬਰ ਹੋਣ ਦੇ ਨਾਤੇ ਗ੍ਰਹਿਣ ਕਰਦਾ ਹੈ। ਅਮਰੀਕੀ ਮਾਨਵ-ਵਿਗਿਆਨੀ ਕਰੋਬਰ ਤੇ ਕਲੱਕਹੌਨ ਨੇ 'ਸਭਿਆਚਾਰ' ਦੀ ਪਰਿਭਾਸ਼ਾ ਕਰਦਿਆਂ ਕਿਹਾ ਹੈ ਕਿ 'ਸਭਿਆਚਾਰ' ਵਿਚ ਵਿਚਾਰ ਅਤੇ ਵਿਹਾਰ ਲਈ ਪ੍ਰਤੱਖ (explicit) ਅਤੇ ਪ੍ਰੋਖ (implicit) ਪੈਟਰਨ ਆ ਜਾਂਦੇ ਹਨ, ਜਿਹੜੇ ਪ੍ਰਤੀਕਾਂ ਰਾਹੀਂ ਗ੍ਰਹਿਣ ਕੀਤੇ ਜਾਂਦੇ ਹਨ ਅਤੇ ਦੂਜਿਆਂ ਤਕ ਪੁਚਾਏ ਜਾਂਦੇ ਹਨ। ਇਹ ਪੈਟਰਨ ਮਨੁੱਖੀ ਸਮੂਹਾਂ ਦੀ ਵਿਲੱਖਣ ਪ੍ਰਾਪਤੀ ਹੁੰਦੇ ਹਨ ਅਤੇ ਇਹਨਾਂ ਵਿਚ ਮਨੁੱਖ ਦੁਆਰਾ ਸਿਰਜੀਆਂ ਵਸਤਾਂ ਵੀ ਆ ਜਾਂਦੀਆਂ ਹਨ, ਜਿਹੜੀਆਂ ਉਹਨਾਂ ਨੂੰ ਸਾਕਾਰ ਕਰਦੀਆਂ ਹਨ। 'ਸਭਿਆਚਾਰ' ਬਾਰੇ ਵਰਣਨ ਕਰਦਿਆਂ ਪ੍ਰੋ. ਐੱਸ.ਪੀ. ਕਨਲ ਲਿਖਦੇ ਹਨ ਕਿ ਉਹ ਕਦਰਾਂ-ਕੀਮਤਾਂ ਜਿਨ੍ਹਾਂ ਨੂੰ ਅਸੀਂ ਸ਼ਖ਼ਸੀਅਤ ਜਾਂ ਸਮਾਜ ਦੀ ਉੱਨਤੀ ਤੇ ਪ੍ਰਫੁੱਲਤਾ ਲਈ ਸਭ ਤੋਂ ਉੱਤਮ ਸਮਝੀਏ, ਉਹ ਸਾਡਾ ਸਭਿਆਚਾਰ ਹਨ।

ਇਸੇ ਤਰ੍ਹਾਂ 'ਸੰਸਕ੍ਰਿਤੀ' ਸ਼ਬਦ ਦੀ ਵਿਆਖਿਆ ਕਰਦਿਆਂ ਡਾ. ਹਜ਼ਾਰੀ ਪ੍ਰਸਾਦ ਦਿਵੇਦੀ ਲਿਖਦੇ ਹਨ ਕਿ ਮਨੁੱਖ ਦੀਆਂ ਸ੍ਰੇਸ਼ਠ ਸਾਧਨਾਵਾਂ ਹੀ ਸੰਸਕ੍ਰਿਤੀ ਹਨ ਕਿਉਂਕਿ ਕਈ ਤਰ੍ਹਾਂ ਦੀਆਂ ਧਾਰਮਿਕ ਸਾਧਨਾਵਾਂ, ਕਲਾਤਮਿਕ ਯਤਨ ਤੇ ਸੇਵਾ ਭਗਤ ਅਤੇ ਯੋਗ ਮੂਲਕ ਅਨੁਭੂਤੀਆਂ ਦੇ ਅੰਤਰ ਮਨੁੱਖ ਉਸ ਮਹਾਨ ਸੱਚ ਦੇ ਵਿਆਪਕ ਅਤੇ ਪੂਰਨ ਰੂਪ ਨੂੰ ਪ੍ਰਾਪਤ ਕਰਦਾ ਜਾ ਰਿਹਾ ਹੈ ਜਿਸ ਨੂੰ ਅਸੀਂ ਸੰਸਕ੍ਰਿਤੀ ਕਹਿੰਦੇ ਹਾਂ। 'ਸਭਿਆਚਾਰ' ਨੂੰ ਕਈ ਵਾਰ ਨਾਚ ਗਾਣਿਆਂ, ਕਲਾ ਤੇ ਨਾਟਕ ਚੇਟਕ ਤਕ ਹੀ ਸੀਮਤ ਕਰ ਦਿੱਤਾ ਜਾਂਦਾ ਹੈ। ਅਸਲ ਵਿਚ ਇਹ ਇਕ ਜੀਵਨ-ਜਾਚ ਹੈ। ਇਸ ਵਿਚ ਬੋਲਣ-ਢੰਗ, ਖ਼ੁਰਾਕ, ਪੁਸ਼ਾਕ, ਪਿਆਰ ਅਤੇ ਦੋਸਤੀ, ਸੁੰਦਰਤਾ ਅਤੇ ਮਨ-ਪਰਚਾਵਾ, ਖੇਡਾਂ ਅਤੇ ਰੁਝੇਵੇਂ, ਗਿਆਨ ਦੀ ਭੁੱਖ ਅਤੇ ਜੀਵਨ ਦੇ ਅਰਥ ਲੱਭਣ ਦੀ ਖੋਜ, ਮਨੁੱਖ ਜਿਵੇਂ ਆਪਣਾ ਪ੍ਰਗਟਾਵਾ ਕਰਦਾ ਹੈ ਅਤੇ ਜਿਵੇਂ ਸਮਾਜ ਦੇ ਸਾਰੇ ਮਨੁੱਖ ਆਪੇ ਦਾ ਪ੍ਰਗਟਾਵਾ ਕਰਦੇ ਹਨ, ਉਹ ਸਭਿਆਚਾਰ ਹੈ। ਇਸ ਤੋਂ ਬਿਨਾਂ ਸਭਿਆਚਾਰ ਦੀਆਂ ਹੋਰ ਵੀ ਬਹੁਤ ਸਾਰੀਆਂ ਪਰਿਭਾਸ਼ਾਵਾਂ ਵੱਖ-ਵੱਖ ਨਜ਼ਰੀਏ ਤੋਂ ਹਨ ਪਰ ਜ਼ਿਆਦਾ ਵਿਸਥਾਰ ਦੇ ਡਰੋਂ ਅੱਗੇ ਵਿਆਖਿਆ ਨਹੀਂ ਕੀਤੀ ਜਾ ਰਹੀ।

ਉਪਰੋਕਤ ਚਰਚਾ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਮਨੁੱਖ ਜਿਵੇਂ ਜਿਵੇਂ ਸਮਾਜ ਵਿਚ ਵਿਚਰਦਾ ਹੈ, ਉਹ ਕਈ ਕਦਰਾਂ-ਕੀਮਤਾਂ, ਆਲੇ-ਦੁਆਲੇ ਦੇ ਸਮਾਜਿਕ ਵਾਤਾਵਰਣ ਤੇ ਚਲਨ ਨੂੰ ਵੇਖਦਾ ਹੈ, ਉਸ ਨੂੰ ਗ੍ਰਹਿਣ ਕਰਦਾ ਹੈ, ਉਹਨਾਂ ਕਦਰਾਂ-ਕੀਮਤਾਂ ਅਨੁਸਾਰ ਆਪੇ ਨੂੰ ਢਾਲਦਾ ਜਾਂ ਉਹਨਾਂ ਕਦਰਾਂ-ਕੀਮਤਾਂ ਵਿਚ ਕੁਝ ਉਸਾਰੂ ਸੋਧਾਂ ਕਰ ਕੇ ਚੱਲਦਾ ਹੈ ਅਤੇ ਹੋਰਨਾਂ ਨੂੰ ਅਗਵਾਈ ਜਾਂ ਸੇਧ ਦਿੰਦਾ ਹੈ, ਉਹ ਉਸ ਦਾ ਸਭਿਆਚਾਰ ਹੈ।

'ਸਭਿਆਚਾਰ' ਦਾ ਘੇਰਾ ਬੜਾ ਵਿਸ਼ਾਲ ਹੈ। ਇਸ ਵਿਚ ਸਮਾਜ ਅੰਦਰ ਵਿਚਰਦਿਆਂ ਮਨੁੱਖ ਦੀਆਂ ਆਦਤਾਂ, ਉਸ ਦਾ ਪਹਿਰਾਵਾ, ਭੋਜਨ, ਰਹਿਣ-ਸਹਿਣ, ਜਨਮ-ਮਰਨ, ਵਿਆਹ

ਆਦਿ ਖ਼ੁਸ਼ੀ ਗ਼ਮੀ ਨਾਲ ਸੰਬੰਧਿਤ ਰੀਤੀ-ਰਿਵਾਜ, ਮਨੋਰੰਜਨ ਢੰਗ, ਸੁਹਜ ਕਲਾਵਾਂ, ਧਾਰਮਿਕ ਜੀਵਨ-ਜਾਚ ਆਦਿ ਸਭ ਕੁਝ ਆ ਜਾਂਦਾ ਹੈ। 'ਸਭਿਆਚਾਰ' ਤੇ 'ਧਰਮ' ਦਾ ਆਪਸੀ ਰਿਸ਼ਤਾ ਬਹੁਤ ਗੂੜ੍ਹਾ ਹੈ। ਧਰਮ ਵਿਅਕਤੀ ਨਾਲ ਸੰਬੰਧਿਤ ਹੁੰਦਾ ਹੈ ਅਤੇ ਵਿਅਕਤੀ ਸਮਾਜ ਵਿਚ ਵਿਚਰਦਾ ਹੈ। ਧਰਮ ਦਾ ਮਨੋਰਥ ਸਦਾ ਕਲਿਆਣਕਾਰੀ ਹੁੰਦਾ ਹੈ। ਇਹ ਕਲਿਆਣ ਵਿਅਕਤੀ ਤੇ ਸਮਾਜ ਦੋਹਾਂ ਲਈ ਜ਼ਰੂਰੀ ਹੈ। ਧਰਮ ਦੀਆਂ ਸਿੱਖਿਆਵਾਂ ਨੂੰ ਗ੍ਰਹਿਣ ਕਰ ਕੇ ਵਿਅਕਤੀ ਜਦੋਂ ਸਮਾਜ ਵਿਚ ਆਪਣਾ ਜੀਵਨ ਜਿਉਂਦਾ ਹੈ ਤਾਂ ਇਕ ਨਵੀਂ ਤਰ੍ਹਾਂ ਦਾ ਵਾਤਾਵਰਣ, ਚਲਨ ਬਣਦਾ ਹੈ। ਇਹ ਚਲਨ ਤੇ ਵਾਤਾਵਰਣ ਉਸ ਦਾ ਸਭਿਆਚਾਰ ਬਣ ਜਾਂਦਾ ਹੈ। ਇਸ ਨੂੰ ਗ੍ਰਹਿਣ ਕਰਨ, ਸਿੱਖਿਆਵਾਂ ਉੱਤੇ ਚੱਲਣ ਦਾ ਵਿਧੀ ਢੰਗ ਜਦ ਕਰਮ-ਕਾਂਡੀ ਹੋ ਜਾਏ ਤਾਂ ਉਹੀ ਸਭਿਆਚਾਰ ਦੇ ਵਿਘਟਨ ਦਾ ਕਾਰਨ ਵੀ ਬਣਦਾ ਹੈ। ਪਰੰਤੂ ਧਰਮ ਰੂਪੀ ਕੁੰਡ ਤੋਂ ਪਰੇ ਹਟ, ਮਨੁੱਖੀ ਜੀਵਨ-ਜਿਉਣ, ਹੰਢਾਉਣ ਦੀ ਆਜ਼ਾਦੀ ਦੀ ਆੜ ਵਿਚ ਸਭਿਆਚਾਰ ਦਾ ਜੋ ਕਰੂਪ ਰੂਪ ਸਾਹਮਣੇ ਆਉਂਦਾ ਹੈ, ਉਸ ਵਿਚ ਨਸ਼ੇ, ਭ੍ਰਿਸ਼ਟਾਚਾਰ ਆਦਿ ਜਦੋਂ ਸਮਾਜ ਦਾ ਅੰਗ ਬਣ ਜਾਂਦੇ ਹਨ ਤਾਂ ਇਹ ਕਿਸੇ ਸਮਾਜ ਦਾ ਕਲਿਆਣਕਾਰੀ ਸਭਿਆਚਾਰ ਨਾ ਹੋ ਕੇ ਉਸ ਸਮਾਜ ਲਈ 'ਨਾਸੂਰ' ਬਣ ਜਾਂਦਾ ਹੈ। ਕਿਸੇ ਸਭਿਆਚਾਰ ਨੂੰ ਸਿਰਜਣ ਲਈ ਉਸ ਦੇ ਅੱਗੋਂ ਪ੍ਰਤੀਨਿਧ ਅੰਗ ਜਾਂ ਸੰਸਥਾਵਾਂ ਹੁੰਦੀਆਂ ਹਨ। ਇਹ ਸੰਸਥਾਵਾਂ ਜਾਂ ਅੰਗ ਹੀ ਕਿਸੇ ਚੰਗੇ ਜਾਂ ਮਾੜੇ ਸਭਿਆਚਾਰ ਦਾ ਨਿਰਮਾਣ ਕਰਦੇ ਹਨ। ਇਹਨਾਂ ਅੰਗਾਂ ਜਾਂ ਸੰਸਥਾਵਾਂ ਵਿਚ ਭਾਸ਼ਾ, ਕਲਾ, ਧਰਮ, ਜਾਦੂ-ਟੂਣਾ, ਵਿਆਹ ਸੰਸਥਾ, ਪਰਿਵਾਰ ਅਤੇ ਸ਼ਖ਼ਸੀਅਤ ਆਦਿ ਸ਼ਾਮਿਲ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸਾਏ 'ਸਭਿਆਚਾਰ' ਦਾ ਜਦੋਂ ਅਸੀਂ ਪਠਨ-ਪਾਠਨ ਕਰਦੇ ਹਾਂ ਤਾਂ ਬੜੀਆਂ ਵਿਲੱਖਣ ਲੱਭਤਾਂ ਮਿਲਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਸ ਖੇਤਰ ਵਿਚ ਵੱਖਰੀ ਤੇ ਵਿਲੱਖਣ ਵਿਸ਼ੇਸ਼ਤਾ ਇਹ ਹੈ ਕਿ ਜਿਥੇ ਇਸ ਵਿੱਚੋਂ ਸਾਨੂੰ ਸਮਕਾਲੀ ਸਭਿਆਚਾਰ ਦੀਆਂ ਝਲਕੀਆਂ ਮਿਲਦੀਆਂ ਹਨ, ਉਥੇ ਇਕ ਚੰਗੇ ਮਨੁੱਖ ਅਤੇ ਚੰਗੇ ਸਮਾਜ ਦਾ ਕਿਹੋ ਜਿਹਾ ਸਭਿਆਚਾਰ ਹੋਣਾ ਚਾਹੀਦਾ ਹੈ, ਉਸ ਬਾਰੇ ਵੀ ਸਿੱਖਿਆਦਾਇਕ ਦਿਸ਼ਾ-ਨਿਰਦੇਸ਼ ਮਿਲਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀ ਰਚਣਹਾਰਿਆਂ ਦੇ ਸਾਹਮਣੇ ਮੁੱਖ ਚਿੰਤਨ ਤੇ ਚੇਤਨ ਬਿੰਦੂ ਮਨੁੱਖ ਹੈ। ਮਨੁੱਖ ਦਾ ਚੱਜ-ਆਚਾਰ, ਰਹਿਣ-ਸਹਿਣ, ਖਾਣ-ਪੀਣ, ਬੋਲਣ-ਸੁਣਨ ਤੇ ਵੇਖਣ, ਮਨੁੱਖ ਦੀ ਸਮਾਜ ਨਾਲ ਸਾਂਝ ਦਾ ਸਰੂਪ, ਮਨੋਰੰਜਕ ਕਲਾਵਾਂ, ਸੰਸਕਾਰ (ਜਨਮ ਤੋਂ ਮੌਤ ਤਕ ਦੇ) ਆਦਿ ਸਭ ਕੁਝ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਰਪੂਰ ਚਰਚਾ ਤੇ ਵਿਆਖਿਆ ਹੋਈ ਹੈ।

ਸਮਕਾਲੀ ਸਭਿਆਚਾਰ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਗਿਆਨ ਹਾਸਲ ਕਰਦਿਆਂ ਇਹ ਪਤਾ ਲੱਗਦਾ ਹੈ ਕਿ ਉਸ ਸਮੇਂ ਭਾਰਤ ਵਿਚ ਇਕ ਨਹੀਂ, ਕਈ ਤਰ੍ਹਾਂ ਦੇ ਸਭਿਆਚਾਰ ਪ੍ਰਚੱਲਤ ਸਨ। ਇਹ ਸਭਿਆਚਾਰਕ ਵੱਖਰਤਾ ਲੋਕਾਂ ਦੇ ਧਰਮਾਂ ਅਤੇ ਇਲਾਕਿਆਂ ਕਰਕੇ ਸੀ। ਧਰਮ ਦੇ ਨਜ਼ਰੀਏ ਤੋਂ ਹਿੰਦੂ, ਬੋਧੀ, ਜੈਨੀ, ਮੁਸਲਮਾਨ ਆਦਿ ਵੱਖੋ-ਵੱਖਰੇ ਸਭਿਆਚਾਰ ਪ੍ਰਚੱਲਤ ਸਨ। ਭਾਰਤੀ ਧਰਮਾਂ ਦਾ ਸਭਿਆਚਾਰ ਭਾਵੇਂ ਇਕ ਸੀ ਪਰ ਸਭਿਆਚਾਰ ਵਿਚ ਪ੍ਰਚੱਲਤ ਕਾਰਜ ਢੰਗ ਵੱਖਰੇ-ਵੱਖਰੇ ਸਨ। ਮੁਸਲਮਾਨੀ ਸਭਿਆਚਾਰ ਵਿਚ ਭਾਰਤੀ ਪ੍ਰਭਾਵ ਤਾਂ ਸੀ ਪਰ ਫਿਰ ਵੀ ਭਿੰਨਤਾ ਜ਼ਰੂਰ ਸੀ। ਹਿੰਦੂ ਧਰਮ ਦੇ ਸਰੂਪ ਵਾਂਗ ਇਸ ਦੇ ਸਭਿਆਚਾਰ ਦੀਆਂ ਧਾਰਮਿਕ ਮਾਨਤਾਵਾਂ ਵੀ ਬੜੀਆਂ ਅਸਪਸ਼ਟ ਅਤੇ ਧੁੰਦਲੀਆਂ ਸਨ। ਹਿੰਦੂ ਧਰਮ ਦੇ ਸਰੂਪ ਬਾਰੇ ਪੰਡਿਤ ਜਵਾਹਰ ਲਾਲ ਨਹਿਰੂ ਦੀ ਟਿੱਪਣੀ ਬੜੀ ਦਿਲਚਸਪੀ ਵਾਲੀ ਹੈ। ਉਹ ਲਿਖਦੇ ਹਨ: 'ਇਹ ਇਕ ਧੁੰਦਲਾ, ਅਸਪਸ਼ਟ, ਬਹੁਪੱਖੀ ਸ਼ਬਦ ਹੈ। ਇਹ ਕਹਿਣਾ ਵੀ ਔਖਾ ਹੈ ਕਿ ਧਰਮ ਹੈ ਵੀ

ਕਿ ਨਹੀਂ। ਇਸਦੇ ਪੁਰਾਤਨ ਤੇ ਹੁਣ ਦੇ ਸਰੂਪ ਵਿਚ ਕਈ ਵਿਸ਼ਵਾਸ, ਕਈ ਪਰਸਪਰ ਵਿਰੋਧੀ ਕ੍ਰਿਆਵਾਂ ਸੰਮਿਲਤ ਹਨ। ਹਿੰਦੂ ਸਭਿਆਚਾਰ ਵਿਚ ਦੇਵ-ਵਾਦ ਬਹੁਤ ਪ੍ਰਚੱਲਤ ਸੀ। ਦੇਵੀ ਦੇਵਤਿਆਂ ਦੀ ਗਿਣਤੀ ਕਰੋੜਾਂ ਵਿਚ ਸੀ। ਪੂਜਾ ਵਿਧੀਆਂ ਅਣਗਿਣਤ ਸਨ। ਕਰਮ-ਕਾਂਡ ਹਿੰਦੂ ਸਭਿਆਚਾਰ ਦੀ ਰਗ-ਰਗ ਵਿਚ ਰਚਿਆ ਹੋਇਆ ਸੀ। ਧਾਰਮਿਕ ਕਰਮ-ਕਾਂਡਾਂ ਵਿਚ ਹੋਮ ਜਗ, ਤੀਰਥ ਯਾਤਰਾ, ਤਿਲਕ, ਪੱਥਰ ਪੂਜਾ, ਵਰਤ, ਨਿਵਲੀ ਕਰਮ, ਹਠ ਯੋਗ, ਸੰਧਿਆ ਤਰਪਣ ਆਦਿ ਪ੍ਰਚੱਲਤ ਸਨ। ਸਮਾਜਿਕ ਵਰਤਾਰੇ ਵਿਚ ਜਾਤ-ਪਾਤ ਅਤੇ ਵਰਣ-ਆਸ਼ਰਮ ਦਾ ਸਭਿਆਚਾਰ ਵਿਕਸਤ ਸੀ। ਜਾਤੀ ਅਭਿਮਾਨ ਏਨਾ ਸੀ ਕਿ ਨੀਵੀਆਂ ਜਾਤੀਆਂ ਦਾ ਜੀਵਨ ਦੂਬਰ ਕੀਤਾ ਪਿਆ ਸੀ। ਇਸੇ ਤਰ੍ਹਾਂ ਬੋਧੀਆਂ ਤੇ ਜੈਨੀਆਂ ਦਾ ਧਾਰਮਿਕ ਸਭਿਆਚਾਰ ਵੀ ਉਪਰੋਕਤ ਵਰਗਾ ਹੀ ਸੀ। ਉਹ ਅੱਗੋਂ ਫ਼ਿਰਕਿਆਂ ਵਿਚ ਵੰਡੇ ਹੋਏ ਸਨ। ਅਹਿੰਸਾ ਦੀ ਆੜ ਵਿਚ ਅਲਮਲ ਖਾਂਦੇ ਸਨ, ਕੁਚੀਲ ਰਹਿੰਦੇ ਹਨ। ਮੁਸਲਮਾਨੀ ਸਭਿਆਚਾਰ ਵਿਚ, ਜੋ ਉਸ ਸਮੇਂ ਪ੍ਰਚੱਲਤ ਸੀ, ਮੁਸਲਮਾਨਾਂ ਦੇ ਧਾਰਮਿਕ ਤੇ ਰਾਜਸੀ ਤੌਰ 'ਤੇ ਉੱਚੇ ਹੋਣ ਦਾ ਭਰਮ ਪੈਦਾ ਕੀਤਾ ਗਿਆ ਸੀ। 'ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ' ਪਰਮਾਤਮਾ ਦੇ ਨਵੇਂ ਨਾਂ ਲੈਣ ਲਈ ਜ਼ੋਰ ਦਿੱਤਾ ਜਾਂਦਾ ਸੀ। ਹਿੰਦੂ ਕਰਮ-ਕਾਂਡਾਂ ਦੀ ਤਰ੍ਹਾਂ ਇਥੇ ਵੀ ਸ਼ਰੀਅਤ, ਤਸਬੀ, ਮਾਲਾ, ਨਮਾਜ਼, ਸੁੰਨਤ, ਰੋਜ਼ੇ, ਹੱਜ ਆਦਿ ਵਿਚ ਵਿਸ਼ਵਾਸ ਸੀ। ਇਸਲਾਮ ਧਰਮ ਦੇ ਧਾਰਮਿਕ ਸਿਧਾਂਤ ਵਿਚ ਭਾਵੇਂ ਜਾਤ-ਪਾਤ ਨਹੀਂ ਹੈ, ਪਰ ਭਾਰਤੀ ਤੇ ਹਿੰਦੂਆਂ ਦੀ ਦੇਖਾ-ਦੇਖੀ ਇਹਨਾਂ ਵਿਚ ਵੀ ਸ਼੍ਰੇਣੀ ਵੰਡ ਬਣ ਗਈ ਹੈ। ਰਾਜ-ਘਰਾਣੇ ਅਤੇ ਉੱਚ ਪਦਵੀਆਂ 'ਤੇ ਬੈਠੇ ਕੁਲੀਨ ਜਾਂ ਉੱਚ-ਵਰਗ ਦੇ ਮੁਸਲਮਾਨ ਅਖਵਾਉਂਦੇ ਸਨ, ਜਦੋਂ ਕਿ ਹਿੰਦੁਸਤਾਨ ਅਤੇ ਬਾਹਰੋਂ ਗ਼ੁਲਾਮ ਬਣਾ ਕੇ ਲਿਆਂਦੇ ਮੁਸਲਮਾਨਾਂ ਨੂੰ ਹਮੇਸ਼ਾ ਨੀਵਾਂ ਸਮਝਿਆ ਜਾਂਦਾ ਸੀ। ਮੁਸਲਮਾਨੀ ਸਮਾਜ ਵਿਚ ਅੱਗੋਂ ਮੁੱਲਾਂ, ਮੁਲਾਣੇ, ਸੱਯਦ, ਸ਼ੇਖ਼, ਹਾਜੀ, ਮੀਰ, ਮਲਕ, ਸ਼ੀਆ, ਸੁੰਨੀ ਅਤੇ ਸੂਫ਼ੀਆਂ ਦੇ ਫ਼ਿਰਕੇ ਬਣੇ ਹੋਏ ਸਨ।

ਉਸ ਸਮੇਂ ਦੇ ਸਮਾਜਿਕ ਜੀਵਨ ਦੇ ਪਹਿਰਾਵੇ, ਰਹਿਣ-ਸਹਿਣ, ਖਾਣ-ਪੀਣ, ਬੋਲੀ, ਨੈਤਿਕ ਕਦਰਾਂ-ਕੀਮਤਾਂ ਤੇ ਸਭਿਆਚਾਰ ਦੀ ਜਾਣਕਾਰੀ ਵੀ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਮਿਲਦੀ ਹੈ। ਉਸ ਸਮੇਂ ਦੇ ਲੋਕਾਂ ਦੇ ਰਹਿਣ-ਸਹਿਣ ਵਿਚ ਵੀ ਫ਼ਰਕ ਸੀ। ਉੱਚ ਵਰਗ ਦੇ ਮੁਸਲਮਾਨਾਂ, ਕੁਲੀਨ ਬ੍ਰਾਹਮਣਾਂ ਤੇ ਖੱਤਰੀਆਂ ਆਦਿ ਦਾ ਰਹਿਣ-ਸਹਿਣ ਕਾਫ਼ੀ ਚੰਗਾ ਸੀ। ਨੀਵੇਂ ਵਰਗਾਂ ਦਾ ਹਾਲ ਬਹੁਤ ਮਾੜਾ ਸੀ। ਹਿੰਦੂ ਸਭਿਆਚਾਰ ਵਿਚ ਧੋਤੀ, ਕੁੜਤਾ, ਚੋਲਾ, ਚੋਲੀ, ਲਹਿੰਗਾ ਆਦਿ ਪਹਿਨਦੇ ਸਨ। ਇਹਨਾਂ ਦਾ ਰੰਗ ਆਮ ਕਰਕੇ ਚਿੱਟਾ, ਲਾਲ ਜਾਂ ਭਗਵਾ ਹੁੰਦਾ ਸੀ। ਮੁਸਲਮਾਨਾਂ ਵਿਚ ਪਰਵਾਨਤ ਪਹਿਰਾਵਾ ਨੀਲੇ ਰੰਗ ਦਾ ਹੁੰਦਾ ਸੀ। ਦਿਲਚਸਪੀ ਵਾਲੀ ਗੱਲ ਇਹ ਹੈ ਕਿ ਬਹੁਤ ਸਾਰੇ ਹਿੰਦੂਆਂ ਨੇ ਵੀ ਮੁਸਲਮਾਨੀ ਪਹਿਰਾਵੇ ਦੇ ਸਭਿਆਚਾਰ ਨੂੰ ਪ੍ਰਵਾਨ ਕੀਤਾ ਹੋਇਆ ਸੀ। ਖਾਣ-ਪੀਣ ਦੇ ਸੰਬੰਧ ਵਿਚ ਉੱਚੀਆਂ ਜਾਤੀਆਂ ਦੇ ਲੋਕਾਂ ਵਿਚ ਹਰ ਤਰ੍ਹਾਂ ਦਾ ਭੋਜਨ ਖਾਧਾ ਜਾਂਦਾ ਸੀ। ਫ਼ਰਕ ਕੇਵਲ ਹਲਾਲ ਦਾ ਹੀ ਸੀ। ਨਿਮਨ ਵਰਗ ਦੇ ਹਿੰਦੂਆਂ ਤੇ ਮੁਸਲਮਾਨਾਂ ਦਾ ਖਾਣਾ ਸਾਦਾ ਹੁੰਦਾ ਸੀ। ਹਿੰਦੂ ਸੰਸਕ੍ਰਿਤ ਭਾਸ਼ਾ ਨੂੰ ਉੱਤਮ ਮੰਨਦੇ ਸਨ। ਰਾਜਸੀ ਪ੍ਰਭਾਵ ਕਰਕੇ ਹਿੰਦੂ ਵੀ ਮੁਸਲਮਾਨੀ ਬੋਲੀ ਫ਼ਾਰਸੀ ਬੋਲਣ ਲੱਗ ਪਏ ਸਨ। ਇਸ ਨੂੰ ਗੁਰਬਾਣੀ ਵਿਚ ਮਲੇਸ਼ ਬੋਲੀ ਕਿਹਾ ਗਿਆ ਹੈ। ਇਸੇ ਤਰ੍ਹਾਂ ਨਿੱਜੀ ਜੀਵਨ ਵਿਚ ਉਸ ਸਮੇਂ ਦੇ ਸਭਿਆਚਾਰ ਵਿਚ ਜੋ ਸੰਸਕਾਰ ਨਿਭਾਏ ਜਾਂਦੇ ਸਨ, ਉਹਨਾਂ ਵਿਚ ਜਨਮ ਤੋਂ ਲੈ ਕੇ ਮੌਤ ਤਕ ਦੇ ਸੰਸਕਾਰ ਆਉਂਦੇ ਸਨ। ਹਿੰਦੂਆਂ ਵਿਚ ਬੱਚੇ ਦੇ ਜਨਮ ਵੇਲੇ ਸੂਤਕ ਦਾ

ਭਰਮ ਕੀਤਾ ਜਾਂਦਾ ਸੀ। ਅੱਠ ਤੋਂ ਬਾਰਾਂ ਸਾਲ ਦੇ ਬੱਚੇ ਨੂੰ ਜੰਞੂ ਜਾਂ ਜਨੇਊ ਪਾਉਣ ਦੀ ਰਸਮ ਕੀਤੀ ਜਾਂਦੀ ਸੀ। ਪਰ ਸ਼ੂਦਰਾਂ ਤੇ ਇਸਤਰੀਆਂ ਨੂੰ ਜਨੇਊ ਪਾਉਣ ਦੀ ਮਨਾਹੀ ਸੀ। ਇਸ ਪਿੱਛੋਂ ਵਿਆਹ ਵਿਚ ਸਾਹਾ ਕਢਾਇਆ ਜਾਂਦਾ ਸੀ। ਜੰਞ ਲੈ ਕੇ ਲਾੜਾ ਸਹੁਰੇ ਘਰ ਜਾਂਦਾ ਸੀ। ਫਿਰ ਡੋਲੀ ਤੋਂ ਪਾਣੀ ਵਾਰਨ ਦਾ ਰਿਵਾਜ ਸੀ। ਵਿਆਹ ਤੋਂ ਉਪਰੰਤ ਮ੍ਰਿਤੂ ਸੰਸਕਾਰ ਸੀ। ਇਸ ਵਿਚ ਬਹੁਤ ਸਾਰੇ ਕਰਮ-ਕਾਂਡ ਨਿਭਾਏ ਜਾਂਦੇ ਸਨ। ਇਹਨਾਂ ਵਿਚ ਦੀਵਾ-ਵੱਟੀ, ਪਿੰਡ ਦਾਨ ਆਦਿ ਕਰਮ ਕੀਤੇ ਜਾਂਦੇ ਸਨ। ਮੜ੍ਹੀ-ਮਸਾਣਾਂ ਦੀ ਪੂਜਾ ਕੀਤੀ ਜਾਂਦੀ ਸੀ। ਮਰੇ ਹੋਏ ਪ੍ਰਾਣੀ ਦੇ ਸਰਾਧ ਕੀਤੇ ਜਾਂਦੇ ਸਨ। ਮੁਸਲਮਾਨਾਂ ਵਿਚ ਜਨਮ ਸੰਸਕਾਰ, ਸੁੰਨਤ, ਨਿਕਾਹ, ਮੁਰਦੇ ਨੂੰ ਦੱਬਣਾ ਤੇ ਕਬਰ ਬਣਾਉਣ ਆਦਿ ਦਾ ਰਿਵਾਜ ਪ੍ਰਚੱਲਤ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮਕਾਲੀ ਸਭਿਆਚਾਰ ਬਾਰੇ ਵਿਆਪਕ ਜਾਣਕਾਰੀ ਮਿਲਦੀ ਹੈ। ਇਸ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਉਸ ਸਮੇਂ ਦੇ ਬਾਕੀ ਭਾਰਤੀ ਸਭਿਆਚਾਰ ਜਿਵੇਂ ਮਰਾਠੀ, ਗੁਜਰਾਤੀ, ਰਾਜਸਥਾਨੀ, ਬੰਗਾਲੀ ਅਤੇ ਉੱਤਰੀ ਭਾਰਤ ਦੇ ਉੱਪ-ਸਭਿਆਚਾਰ ਬਾਰੇ ਵੀ ਜਾਣਕਾਰੀ ਮਿਲਦੀ ਹੈ। ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਬਾਣੀਕਾਰ ਜਿਵੇਂ ਭਗਤ ਨਾਮਦੇਵ, ਭਗਤ ਕਬੀਰ, ਭਗਤ ਧੰਨਾ, ਭਗਤ ਤ੍ਰਿਲੋਚਨ, ਭਗਤ ਜੈਦੇਵ, ਭਗਤ ਰਾਮਾਨੰਦ ਆਦਿ ਵੱਖ-ਵੱਖ ਸਭਿਆਚਾਰਾਂ ਨਾਲ ਸੰਬੰਧਿਤ ਸਨ, ਜਿਸ ਨਾਲ ਉਹਨਾਂ ਦੀ ਬਾਣੀ ਰਾਹੀਂ ਉਹਨਾਂ ਦੇ ਜੀਵਨ ਦੇ ਸਮਕਾਲੀ ਸਭਿਆਚਾਰ ਦਾ ਪ੍ਰਗਟਾਵਾ ਸੁਤੇ-ਸਿਧ ਹੁੰਦਾ ਰਿਹਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਸਾਏ ਸਭਿਆਚਾਰ ਦੀ ਸਭ ਤੋਂ ਵਿਲੱਖਣ ਵਿਸ਼ੇਸ਼ਤਾ ਇਹ ਹੈ ਕਿ ਜਿਥੇ ਇਸ ਵਿਚ ਸਮਕਾਲੀ ਸਭਿਆਚਾਰ ਦੀ ਝਲਕ ਮਿਲਦੀ ਹੈ, ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਹੀਂ ਕਰਮ-ਕਾਂਡਾਂ ਦੀ ਥਾਂ ਧਾਰਮਿਕ ਅਤੇ ਸਮਾਜਿਕ ਕਦਰਾਂ-ਕੀਮਤਾਂ ਵਾਲੇ ਨਵੀਨ ਸਭਿਆਚਾਰਾਂ ਦੀ ਸਥਾਪਨਾ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮਨੁੱਖ ਦੇ ਕਲਿਆਣ ਲਈ ਹੈ ਜੋ ਉਸ ਦੇ ਲੋਕ ਤੇ ਪ੍ਰਲੋਕ ਦੋਹਾਂ ਲਈ ਹੈ। ਸੰਸਾਰ ਵਿਚ ਵਿਚਰਦਿਆਂ ਇਕ ਮਨੁੱਖ ਕਿਹੋ ਜਿਹਾ ਜੀਵਨ-ਚੱਜ ਅਪਣਾਵੇ, ਉੱਚ ਆਚਾਰ ਕਿਹੋ ਜਿਹਾ ਹੋਣਾ ਚਾਹੀਦਾ ਹੈ, ਉਸ ਲਈ ਸਮਾਜਿਕ, ਧਾਰਮਿਕ ਤੇ ਆਰਥਿਕ ਤੌਰ 'ਤੇ ਸਭਿਆਚਾਰ ਜਾਂ ਵਾਤਾਵਰਣ ਕਿੰਝ ਦਾ ਹੋਵੇ, ਜਿਸ ਵਿਚ ਉਹ ਇਕ ਸਭਿਅਕ ਮਨੁੱਖ ਬਣ ਸਕੇ, ਇਸ ਬਾਰੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਸੇਧ ਮਿਲਦੀ ਹੈ। ਇਸ ਵਿਚ ਇਕ ਉੱਤਮ ਸਭਿਆਚਾਰ ਨੂੰ ਦਰਸਾਉਣ ਲਈ ਉਹਨਾਂ ਚਿੰਨ੍ਹਾਂ, ਪ੍ਰਤੀਕਾਂ, ਵੰਨਗੀਆਂ, ਲੋਕ-ਕਾਵਿ-ਰੂਪਾਂ ਜੋ ਲੋਕ ਸਭਿਆਚਾਰ ਦੇ ਨੇੜੇ ਸਨ, ਜਿਵੇਂ ਰਾਗ, ਲੋਕ-ਕਾਵਿ ਦੇ ਰੂਪਾਂ ਵਿਚ ਬਾਰਾਂਮਾਹ, ਵਾਰਾਂ, ਥਿਤੀਆਂ, ਸਦ, ਅਲਾਹੁਣੀਆਂ, ਕਰਹਲੇ, ਸੁਚੱਜੀ, ਕੁਚੱਜੀ ਆਦਿ ਦੀ ਬਾਖ਼ੂਬੀ ਵਰਤੋਂ ਕੀਤੀ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਮਾਤਰ ਲਈ ਸਮੁੱਚੀ ਧਰਤੀ ਨੂੰ ਇਕ ਇਕਾਈ ਮੰਨ ਕੇ ਇਸ ਨੂੰ 'ਧਰਮਸਾਲ' ਕਿਹਾ ਹੈ, ਜਿਸ ਵਿਚ ਹਰੇਕ ਮਨੁੱਖ ਨੇ ਧਾਰਮਿਕ ਤੇ ਸਮਾਜਿਕ ਜੀਵਨ ਜਿਊਂਦਿਆਂ ਚੰਗੇ ਮੰਦੇ ਕਰਮ ਘੜਨੇ ਹਨ, ਕਾਰਜ ਕਰਨੇ ਹਨ। ਇਸ ਸੰਬੰਧੀ ਗੁਰਵਾਕ ਹੈ:

**ਰਾਤੀ ਰੁਤੀ ਥਿਤੀ ਵਾਰ ॥**
**ਪਵਣ ਪਾਣੀ ਅਗਨੀ ਪਾਤਾਲ ॥**
**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭)*

ਧਰਤੀ ਧਰਮਸਾਲ ਵਿਚ ਅੱਗੇ ਇਕ ਹੋਰ ਧਰਮਸਾਲ ਹੈ, ਜਿੱਥੇ ਮਨੁੱਖ ਨੇ ਸਭਿਅਕ ਬਣਨ ਲਈ ਸਿੱਖਿਆ ਲੈਣੀ ਹੈ, ਇੱਥੋਂ ਹੀ ਉੱਤਮ ਸਭਿਆਚਾਰ ਵਿਕਸਤ ਹੋਣਾ ਹੈ:

**ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥**
**ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੩)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭਿਆਚਾਰਕ ਜਾਂ ਸਭਿਅਕ ਮਨੁੱਖ ਨੂੰ 'ਸਚਿਆਰ' ਕਿਹਾ ਗਿਆ ਹੈ। ਗੁਰਮੁਖ, ਸੰਤ, ਬ੍ਰਹਮਗਿਆਨੀ ਆਦਿ ਸ਼ਬਦ ਵੀ ਸਭਿਅਕ ਮਨੁੱਖ ਦੇ ਸਮਾਨ-ਅਰਥੀ ਹਨ। ਸਭਿਅਕ ਮਨੁੱਖ ਦੀ ਘਾੜਤ ਵੀ ਇਸੇ ਧਰਮਸਾਲ ਵਿਚ ਹੋਣੀ ਹੈ:

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮)*

ਧਾਰਮਿਕ ਸਭਿਆਚਾਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਪਰਮਾਤਮਾ ਵਿਚ ਵਿਸ਼ਵਾਸ ਪ੍ਰਗਟਾਇਆ ਗਿਆ ਹੈ। ਜੋ ਸੰਸਾਰ ਦਾ ਕਰਤਾ ਹੈ, ਪਾਲਣ ਵਾਲਾ ਹੈ, ਤਾਰਣ ਵਾਲਾ ਹੈ, ਨਿਰਗੁਣ ਤੇ ਸਰਗੁਣ ਸਰੂਪ ਵਾਲਾ ਹੈ, ਨਿਰਭਉ ਤੇ ਨਿਰਵੈਰ ਸਰੂਪ ਹੈ ਅਤੇ ਸਰਬ-ਵਿਆਪਕ ਹੈ ਪਰ ਉਹ ਕੇਵਲ ਇਕ ਹੈ। ਇਥੇ ਬਹੁ-ਦੇਵ ਦੀ ਪੂਜਾ ਦੀ ਕੋਈ ਥਾਂ ਨਹੀਂ:

**ਇਕਸੁ ਬਾਝਹੁ ਦੂਜਾ ਕੋ ਨਹੀ ਕਿਸੁ ਅਗੈ ਕਰਹਿ ਪੁਕਾਰਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੧)*

ਪਰਮਾਤਮਾ ਦੀ ਪੂਜਾ-ਵਿਧੀ ਜਾਂ ਆਰਾਧਨਾ ਢੰਗ ਵਿਚ ਕਰਮ-ਕਾਂਡ ਬੇਲੋੜੇ ਹਨ। ਕਰਮ-ਕਾਂਡਾਂ ਨੂੰ ਪਾਖੰਡ ਕਿਹਾ ਹੈ:

**ਕਰਮ ਕਾਂਡ ਬਹੁ ਕਰਹਿ ਅਚਾਰ॥**
**ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੬੨)*

ਪਰਮਾਤਮਾ ਦੀ ਪ੍ਰਾਪਤੀ ਲਈ ਤੀਰਥ ਰਟਨ, ਭੇਖ ਧਾਰਨੇ, ਵਰਤ-ਨੇਮ, ਨੰਗੇ ਰਹਿਣਾ, ਮੌਨ ਧਾਰਨਾ, ਨਿਵਲੀ ਕਰਮ, ਬਹੁਤੇ ਪਾਠ, ਟਿੱਕੇ ਲਾਉਣਾ, ਹੋਮ ਯੱਗ ਅਤੇ ਕਰਮ-ਕਾਂਡ ਆਦਿ ਇਕ ਚੰਗੇ ਧਾਰਮਿਕ ਸਭਿਆਚਾਰ ਦਾ ਅੰਗ ਨਹੀਂ ਹਨ ਅਤੇ ਇਸ ਲਈ ਇਹਨਾਂ ਦੀ ਨਿਖੇਧੀ ਕੀਤੀ ਗਈ ਹੈ। ਇਹਨਾਂ ਦੀ ਥਾਂ ਧਾਰਮਿਕ ਸਭਿਆਚਾਰ ਦੇ ਵਿਕਾਸ ਵਿਚ ਪਰਮਾਤਮਾ ਦੀ ਪ੍ਰਾਪਤੀ ਲਈ ਨਾਮ ਸਿਮਰਨ, ਸਤਿਗੁਰੂ, ਭਾਉ-ਭਗਤੀ, ਅਰਦਾਸ, ਸਤਿਸੰਗਤ, ਸੇਵਾ ਆਦਿ ਸਾਧਨ ਦੱਸੇ ਗਏ ਹਨ।

ਧਾਰਮਿਕ ਸਭਿਆਚਾਰ ਤੋਂ ਅੱਗੇ ਸਮਾਜਿਕ ਸਭਿਆਚਾਰ ਵਿਚ ਇਕ ਅਜਿਹੇ ਸਭਿਆਚਾਰ ਭਰਪੂਰ ਸਮਾਜ ਦੀ ਲੋਚਨਾ ਕੀਤੀ ਹੈ, ਜਿਸ ਵਿਚ ਕੋਈ ਜਾਤ-ਪਾਤ ਨਹੀਂ। ਮਨੁੱਖ ਇਕ ਨੂਰ ਤੋਂ ਉਪਜੇ ਹੋਣ ਕਰਕੇ ਇਕ-ਸਮਾਨ ਹਨ। ਗੁਰ ਫ਼ੁਰਮਾਨ ਹੈ:

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੪੯)*

ਜੋਤ ਦੀ ਸਮਾਨਤਾ ਕਰਕੇ ਬਾਕੀ ਲੋਕਾਂ ਨੂੰ ਵੀ ਸਮਾਨ ਨਜ਼ਰ ਨਾਲ ਵੇਖਿਆ ਜਾਂਦਾ ਹੈ, ਸਤਿਕਾਰ ਦਿੱਤਾ ਜਾਂਦਾ ਹੈ:

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੪੯)*

ਇਕ ਸਭਿਅਕ ਸਮਾਜ ਵਿਚ ਜਾਤ ਜਾਂ ਉੱਚੀ ਕੁਲ ਦੀ ਸਮਾਨਤਾ ਉਸ ਦੇ ਕਰਮਾਂ ਕਰਕੇ ਨਿਸ਼ਚਿਤ ਹੁੰਦੀ ਹੈ। ਅਗਰ ਮਨੁੱਖ ਚੰਗੇ ਕਰਮ ਕਰਦਾ ਹੈ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਉਹ ਉੱਚਾ ਹੈ, ਜੇਕਰ ਉਹ ਮਾੜੇ ਕਰਮ ਕਰਦਾ ਹੈ ਤਾਂ ਨੀਵਾਂ ਹੈ:

**ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੩੦)*

ਦੂਜਾ—ਇਕ ਵਿਕਸਤ ਤੇ ਸਥਾਈ ਸਮਾਜਿਕ ਸਭਿਆਚਾਰ ਵਿਚ ਘਰ ਬਾਹਰ ਛੱਡ ਕੇ ਭੱਜਣ ਦੀ ਨਿਖੇਧੀ ਕੀਤੀ ਹੈ। ਪਰਿਵਾਰ ਦੀ ਲੋੜ ਪੂਰਤੀ ਤੇ ਪਰਿਵਾਰ ਦੀ ਬਿਹਤਰੀ ਲਈ ਸਮਾਜ ਵਿਚ ਰਹਿ ਕੇ ਗ੍ਰਹਿਸਤ ਧਰਮ ਧਾਰਨ ਕਰ ਕੇ ਹੀ ਸੰਭਵ ਹੁੰਦੀ ਹੈ। ਇਸ ਲਈ ਗ੍ਰਹਿਸਥ ਧਰਮ ਧਾਰਨ ਉੱਤੇ ਜ਼ੋਰ ਦਿੱਤਾ ਗਿਆ ਹੈ। ਇਕ ਚੰਗਾ ਸਮਾਜ ਸਿਰਜਣ ਵਿਚ ਔਰਤ ਦਾ ਬੜਾ ਮਹੱਤਵਪੂਰਨ ਸਥਾਨ ਹੁੰਦਾ ਹੈ। ਇਕ ਸੁਚੱਜੀ ਗ੍ਰਹਿਣੀ ਪਰਿਵਾਰ ਤੇ ਸਮਾਜ ਨੂੰ ਸਭਿਅਕ ਬਣਾ ਸਕਦੀ ਹੈ ਅਤੇ ਇਕ ਕੁਜੱਚੀ ਔਰਤ ਸਭਿਆਚਾਰ ਦਾ ਚੀਰ-ਹਰਣ ਵੀ ਕਰ ਸਕਦੀ ਹੈ, ਜਿਵੇਂ ਕਿ ਵਰਤਮਾਨ ਸਮੇਂ ਵਿਚ ਵੇਖ ਰਹੇ ਹਾਂ। ਇਹ ਸਭ ਕੁਝ ਸਮਾਜ ਵਿਚ ਇਸਤਰੀ ਦੇ ਸਥਾਨ 'ਤੇ ਨਿਰਭਰ ਕਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸਤਰੀਆਂ ਦੀ ਮਹੱਤਤਾ ਸਵੀਕਾਰ ਕਰ ਕੇ ਉਸ ਨੂੰ ਉੱਚਾ ਚੁੱਕਿਆ ਗਿਆ ਹੈ। ਘਰ ਪਰਿਵਾਰ ਦੀਆਂ ਕਦਰਾਂ-ਕੀਮਤਾਂ ਵਿਚ ਰਹਿ ਕੇ ਇਸਤਰੀ ਇਕ ਚੰਗੀ ਅਗਵਾਈ ਦੇ ਸਕਦੀ ਹੈ। ਗੁਰਵਾਕ ਹੈ:

**ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ॥**
**ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੭੧)*

ਇਸਤਰੀਆਂ ਲਈ ਵੀ ਅੱਗੇ ਦਿਸ਼ਾ ਨਿਰਦੇਸ਼ ਹਨ। ਚੱਜ ਆਚਾਰ ਵਾਲੀ ਇਸਤਰੀ ਜੋ ਸਮਾਜ ਦੀ ਸਭਿਆਚਾਰਕ ਬਿਹਤਰੀ ਕਰਦੀ ਹੈ, ਨੂੰ ਸੁਚੱਜੀ ਸੁਹਾਗਣ ਕਿਹਾ ਹੈ। ਸੁਹਾਗਣ ਹਮੇਸ਼ਾ ਸੰਤੋਖੀ, ਮਿੱਠ-ਬੋਲੜੀ ਅਤੇ ਸਹਿਜ ਵਿਚ ਜੀਵਨ ਬਤੀਤ ਕਰਨ ਵਾਲੀ ਹੁੰਦੀ ਹੈ:

**ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ॥**
**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੭)*

ਦੂਜੇ ਪਾਸੇ ਕੁਚੱਜੀ ਇਸਤਰੀ ਦਾ ਵੀ ਜ਼ਿਕਰ ਹੈ, ਜੋ ਬੁਰੇ ਆਚਾਰ ਦੀ ਹੁੰਦੀ ਹੈ। ਉਸ ਨੂੰ ਦੁਹਾਗਣ ਵੀ ਕਿਹਾ ਹੈ। ਸਮਾਜਿਕ ਤੌਰ 'ਤੇ ਜੀਵਨ ਵਿਚ ਜਨਮ ਤੋਂ ਮੌਤ ਤਕ ਜੋ ਸੰਸਕਾਰ ਨਿਭਾਏ ਜਾਂਦੇ ਹਨ, ਉਹਨਾਂ ਬਾਰੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਦੇਸ਼ ਕੀਤੇ ਗਏ ਹਨ। ਵਿਅਰਥ ਦੇ ਕਰਮ-ਕਾਂਡੀ ਸੰਸਕਾਰਾਂ ਨੂੰ ਨਿੰਦਿਆ ਗਿਆ ਹੈ, ਕਿਉਂਕਿ ਇਕ ਤਾਂ ਇਹ ਭਰਮ ਪੈਦਾ ਕਰਦੇ ਹਨ, ਦੂਜੇ ਫ਼ਜ਼ੂਲ ਖ਼ਰਚੀ ਦਾ ਵੱਡਾ ਕਾਰਨ ਹਨ। ਵਿਅਕਤੀ ਇਹਨਾਂ ਸੰਸਕਾਰਾਂ ਵਿਚ ਫਸ ਕੇ ਜਿਥੇ ਮਾਨਸਿਕ ਤੇ ਸਰੀਰਕ ਤੌਰ 'ਤੇ ਕਈ ਦੁੱਖ ਹੰਢਾਉਂਦਾ ਹੈ, ਉਥੇ ਬ੍ਰਾਹਮਣਾਂ, ਭਾਈਆਂ ਤੇ ਮੁੱਲਾਂ-ਮੁਲਾਣਿਆਂ ਦੀ ਲੁੱਟ ਦਾ ਸ਼ਿਕਾਰ ਵੀ ਹੁੰਦਾ ਹੈ। ਪ੍ਰੀਤ ਤੋਂ ਸੱਖਣੀਆਂ ਰੀਤਾਂ ਨੂੰ ਜਲਾ ਦੇਣ ਲਈ ਕਿਹਾ ਹੈ। ਗੁਰੂ ਹੁਕਮ ਹੈ:

**ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥**
**ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੯੦)*

ਬੱਚੇ ਦੇ ਜਨਮ ਵੇਲੇ ਕਿਸੇ ਤਰ੍ਹਾਂ ਦੇ ਸੂਤਕ ਨੂੰ ਨਹੀਂ ਮੰਨਿਆ ਗਿਆ। ਮੁੰਡਨ, ਜਨੇਊ ਅਤੇ ਸੁੰਨਤ ਆਦਿ ਦੀ ਨਿਖੇਧੀ ਕੀਤੀ ਗਈ ਹੈ। ਇਸ ਦੀ ਥਾਂ ਦਇਆ, ਸੰਤੋਖ, ਜਤ-ਸਤ ਆਦਿ ਦਾ ਧਰਮ ਧਾਰਨ ਕਰਨ ਦੀ ਸਿੱਖਿਆ ਦਿੱਤੀ ਗਈ ਹੈ। ਵਿਆਹ ਸਮੇਂ ਸਾਹਾ ਕਢਾਉਣ ਦੀ ਮਨਾਹੀ ਕੀਤੀ ਹੈ। ਵਿਆਹ ਦੀ ਪ੍ਰਕਿਰਿਆ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਹੀ ਛੰਤ ਵਿਚ ਆਤਮਾ ਤੇ ਪਰਮਾਤਮਾ, ਜੀਵ ਅਤੇ ਈਸ਼ਵਰ ਦੇ ਮੇਲ ਦੀ ਤਰ੍ਹਾਂ ਵਰਣਨ ਕੀਤਾ ਗਿਆ ਹੈ। ਮ੍ਰਿਤਕ ਪ੍ਰਾਣੀ ਲਈ ਕੀਤੀਆਂ ਜਾਂਦੀਆਂ ਰਸਮਾਂ ਦੀ ਵੀ ਨੁਕਤਾਚੀਨੀ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰੋਣ-ਪਿੱਟਣ, ਦੀਵਾ-ਵੱਟੀ, ਪਿੰਡ ਦਾਨ, ਮੜ੍ਹੀ-ਮਸਾਣ ਦੀ ਪੂਜਾ, ਸਰਾਧ ਆਦਿ ਦੀ ਥਾਂ ਕੇਵਲ ਪਰਮਾਤਮਾ ਦਾ ਨਾਮ ਜਪਣ ਤੇ ਭਾਣਾ ਮੰਨਣ ਲਈ ਉਪਦੇਸ਼ ਹੈ। ਅਲਾਹੁਣੀਆਂ ਤੇ ਰਾਮਕਲੀ ਸਦੁ ਦੋ ਵਿਸ਼ੇਸ਼ ਬਾਣੀਆਂ ਇਸੇ ਪ੍ਰਥਾਇ ਸਿੱਖਿਆ ਦਿੰਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖਾਣ-ਪੀਣ, ਪਹਿਨਣ, ਨੱਚਣ-ਕੁੱਦਣ, ਖੇਡਣ-ਮੱਲਣ ਬਾਰੇ ਵੀ ਜ਼ਿਕਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਜੋ ਭੋਜਨ ਸੁਸਤੀ ਪੈਦਾ ਕਰੇ, ਵਿਕਾਰਾਂ ਦਾ ਕਾਰਨ ਬਣੇ, ਉਹ ਨਹੀਂ ਛਕਣਾ। ਲੋੜ ਤੋਂ ਵੱਧ ਖਾਧਾ ਭੋਜਨ ਤੇ ਬੇਲੋੜੇ ਸੁਆਦ ਸਰੀਰ ਵਿਚ ਰੋਗ ਪੈਦਾ ਕਰਦੇ ਹਨ। ਗੁਰ ਫ਼ੁਰਮਾਨ ਹੈ:

**ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੦)*

ਅਤੇ

**ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੫੫)*

ਇਸ ਲਈ 'ਰਸ ਅੰਮ੍ਰਿਤ ਖੀਰ ਘਿਆਲੀ' ਵਰਗਾ ਸਾਦਾ ਭੋਜਨ, ਜਿਸ ਦੀ ਮਿਕਦਾਰ ਵੀ ਥੋੜ੍ਹੀ ਹੋਵੇ, ਹੀ ਖਾਣ ਬਾਰੇ ਦੱਸਿਆ ਹੈ। ਪੀਣ ਯੋਗ ਪਦਾਰਥਾਂ ਵਿਚ ਸ਼ਰਾਬ ਆਦਿ ਨਸ਼ਿਆਂ ਤੋਂ ਰੋਕਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਪਹਿਰਾਵਾ ਉਹ ਹੀ ਪਹਿਨਣਾ ਚਾਹੀਦਾ ਹੈ, ਜਿਸ ਤੋਂ ਮਨ ਅੰਦਰ ਵਿਕਾਰ ਨਾ ਪੈਦਾ ਹੋਣ। ਉਂਜ ਗੁਰਬਾਣੀ ਵਿਚ ਵੱਖ-ਵੱਖ ਰੰਗਾਂ ਨੂੰ ਅਧਿਆਤਮਕ ਅਰਥ ਦੇ ਕੇ ਮਹੱਤਵ ਜ਼ਰੂਰ ਦਿੱਤਾ ਗਿਆ ਹੈ। ਇਹਨਾਂ ਰੰਗਾਂ ਦੀ ਵਰਤੋਂ ਗੁਣ ਪੈਦਾ ਕਰਨ ਲਈ ਕਰਨੀ ਹੈ। ਜਿਵੇਂ ਲਾਲ ਰੰਗ ਪ੍ਰੇਮ ਤੇ ਸੰਜੋਗ, ਚਿੱਟਾ ਰੰਗ ਪਵਿੱਤਰਤਾ ਤੇ ਕੁਲੀਨਤਾ ਦਾ ਪ੍ਰਤੀਕ ਹੈ। ਇਸੇ ਤਰ੍ਹਾਂ ਭਗਵਾ ਰੰਗ ਮਨ 'ਤੇ ਕਾਬੂ ਪਾਉਣ ਵਾਲਾ, ਨੀਲਾ ਮੁਸਲਮਾਨੀ ਰੰਗ ਪ੍ਰਵਾਨਿਆ ਗਿਆ ਹੈ। ਅਜਿਹੇ ਪਹਿਰਾਵੇ ਤੇ ਵੇਸ ਪਹਿਨਣ ਦੇ ਨਾਲ ਨਾਲ ਜੇਕਰ ਆਪਣੇ ਅੰਦਰ ਗੁਣ ਪੈਦਾ ਨਾ ਕੀਤੇ ਜਾਣ ਤਾਂ ਫਿਰ ਸਰੀਰ ਵਿਚ ਵਿਕਾਰਾਂ ਦਾ ਵਾਸਾ ਹੋ ਜਾਂਦਾ ਹੈ। ਇਸ ਲਈ ਸਾਦੇ ਲਿਬਾਸ ਦੀ ਸਿੱਖਿਆ ਦਿੱਤੀ ਹੈ। ਖਾਣ-ਪੀਣ ਤੇ ਪਹਿਨਣ ਸੰਬੰਧੀ ਇਕ ਸ਼ਰਤ ਜੋ ਜ਼ਰੂਰੀ ਹੈ ਕਿ ਖਾਂਦੇ ਤੇ ਪਹਿਨਦੇ ਸਮੇਂ ਪਰਮਾਤਮਾ ਨੂੰ ਚੇਤੇ ਰੱਖਣਾ ਹੈ, ਵਿਸਾਰਨਾ ਨਹੀਂ। ਗੁਰਬਾਣੀ ਵਿਚ ਤਾਂ ਇਥੋਂ ਤਕ ਨਸੀਹਤ ਹੈ:

**ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੦੬)*

ਖੇਡਾਂ ਆਦਿ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿਧਾਂਤ ਹੈ ਕਿ ਖੇਡਣਾ ਮਨ ਦਾ ਚਾਉ ਹੈ। ਸਰੀਰਕ ਤੰਦਰੁਸਤੀ ਲਈ ਮੱਲ ਅਖਾੜਿਆਂ ਦੇ ਸੰਕੇਤ ਹਨ। ਇਸ ਤੋਂ ਬਿਨਾਂ ਸਭਿਆਚਾਰ ਨਾਲ ਸੰਬੰਧਿਤ ਕਿੱਤਿਆਂ, ਧੰਦਿਆਂ ਆਦਿ ਦਾ ਵੀ ਜ਼ਿਕਰ ਹੈ।

ਉਪਰੋਕਤ ਦਾ ਤੱਤ-ਸਾਰ ਇਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮਨੁੱਖ ਨੂੰ ਸਭਿਅਕ ਬਣਨ ਲਈ ਪ੍ਰੇਰਨਾ ਕੀਤੀ ਗਈ ਹੈ। ਸਭਿਅਕ ਮਨੁੱਖ ਹੀ ਸਭਿਅਕ ਸਮਾਜ ਸਿਰਜ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ਾਂ ਅਨੁਸਾਰ ਸਿਰਜੇ ਸਮਾਜ ਵਿਚ ਧਾਰਮਿਕ, ਸਮਾਜਿਕ ਤੌਰ 'ਤੇ ਜਿਥੇ ਸਮਾਨਤਾ ਹੋਵੇਗੀ, ਉਥੇ ਕਰਮ-ਕਾਂਡਾਂ ਦੀ ਕੋਈ ਥਾਂ ਨਹੀਂ ਹੋਵੇਗੀ। ਮਨੁੱਖ ਸਚਿਆਰ ਜਾਂ ਗੁਰਮੁਖ ਬਣ ਕੇ ਜਿਥੇ ਆਪਣਾ ਕਲਿਆਣ ਕਰੇਗਾ, ਉਥੇ ਸਮਾਜ ਦੇ ਕਲਿਆਣ ਲਈ ਵੀ ਯਤਨਸ਼ੀਲ ਹੋਵੇਗਾ। ਸਮਾਜ ਦਾ ਕਲਿਆਣ ਹੀ ਸਚਿਆਰ ਤੇ ਚੱਜ-ਆਚਾਰ ਹੋਵੇਗਾ ਤਾਂ ਫਿਰ 'ਬੇਗਮਪੁਰੇ' ਵਰਗਾ ਸਭਿਆਚਾਰ ਆਪਣੇ ਆਪ ਉਸਰਿਆ ਦਿਖਾਈ ਦੇਵੇਗਾ।

# ਸਮਾਜਕ ਆਦਰਸ਼

## (ਆਸਾ ਦੀ ਵਾਰ ਦੇ ਸੰਦਰਭ ਵਿਚ)

'ਆਸਾ ਦੀ ਵਾਰ' ਅਧਿਆਤਮਿਕ ਤੇ ਸਮਾਜਕ ਵਿਚਾਰਾਂ ਨਾਲ ਓਤਪੋਤ ਗੁਰੂ ਨਾਨਕ ਸਾਹਿਬ ਜੀ ਦੀ ਪ੍ਰਮੁੱਖ ਰਚਨਾ ਹੈ। ਸਮੁੱਚੀ ਗੁਰਬਾਣੀ ਦਾ ਮੁੱਖ ਉਦੇਸ਼ ਜੀਵ ਦਾ ਅਕਾਲ ਪੁਰਖ ਨਾਲ ਸੁਮੇਲ ਕਰਨਾ ਹੈ ਪਰ ਨਾਲ ਹੀ ਸਮਾਜ ਵਿਚ ਰਹਿੰਦਿਆਂ ਸਚਿਆਰ ਜਾਂ ਗੁਰਮੁਖ ਬਣਾਉਣ ਦਾ ਵੀ ਰਾਹ ਸੁਝਾਇਆ ਗਿਆ ਹੈ। ਡਾ. ਰਾਧਾ ਕ੍ਰਿਸ਼ਨਨ ਨੇ ਤਾਂ ਧਾਰਮਿਕ ਆਦਰਸ਼ਾਂ ਦੀ ਰੌਸ਼ਨੀ ਵਿਚ ਹੀ ਸਮਾਜ ਦੇ ਪੁਨਰ ਨਿਰਮਾਣ 'ਤੇ ਜ਼ੋਰ ਦਿੱਤਾ ਹੈ। ਗੁਰੂ ਨਾਨਕ ਸਾਹਿਬ ਦਾ ਅਵਤਰਣ ਵੀ ਮਨੁੱਖੀ ਕਲਿਆਣ ਲਈ ਹੋਇਆ ਸੀ। ਇਸੇ ਲਈ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਮਾਨਵ ਹਿਤਕਾਰੀ ਰਹੱਸਵਾਦ ਨੂੰ ਬਾਣੀ ਰਾਹੀਂ ਪ੍ਰਗਟ ਕਰ ਕੇ ਲੋਕਾਂ ਨੂੰ ਦੁੱਖਾਂ ਦੇ ਘੇਰੇ 'ਚੋਂ ਕੱਢਣ ਦਾ ਯਤਨ ਕੀਤਾ ਅਤੇ ਆਤਮਕ ਸ਼ਕਤੀ ਦੀ ਪ੍ਰੇਰਣਾ ਦਾ ਉਪਦੇਸ਼ ਦੇ ਕੇ ਉਹਨਾਂ ਦੇ ਮਨੋਬਲ ਨੂੰ ਮਜ਼ਬੂਤ ਕੀਤਾ। ਆਸਾ ਦੀ ਵਾਰ ਬਾਣੀ ਇਕ ਬਲਵਾਨ ਸਮਾਜ ਦੀ ਉਸਾਰੀ ਲਈ ਸਾਡਾ ਮਾਰਗ ਨਿਸ਼ਚਿਤ ਕਰਦੀ ਹੈ। 'ਕੂੜ ਅਤੇ ਸੱਚ' ਵਿਚਾਲੇ ਚੱਲ ਰਹੇ ਸੰਘਰਸ਼ ਵਿਚ ਸਮਾਜਕ ਆਦਰਸ਼ ਸੱਚ ਦਾ ਸਾਥ ਦਿੰਦੇ ਹਨ। ਇਸ ਵਿਚਾਰ ਚਰਚਾ ਦਾ ਉਦੇਸ਼ ਵੀ ਇਹਨਾਂ ਆਦਰਸ਼ਾਂ ਬਾਰੇ ਹੀ ਜਾਨਣ ਦਾ ਹੈ।

### ਮਨੁੱਖ ਅਤੇ ਵਿਕਾਰ

ਸਮਾਜਕ ਆਦਰਸ਼ਾਂ ਦੀ ਵਿਚਾਰ ਤੋਂ ਪਹਿਲਾਂ ਮਨੁੱਖ ਦੇ ਵਿਕਾਰਾਂ ਨਾਲ ਸੰਬੰਧਾਂ ਦੀ ਚਰਚਾ ਜ਼ਰੂਰੀ ਹੈ ਕਿਉਂਕਿ ਇਹ ਵਿਕਾਰ ਮਾਨਵੀ ਆਦਰਸ਼ਾਂ ਵਿਚ ਰੋਕ ਬਣਦੇ ਹਨ। ਗੁਰਬਾਣੀ ਆਸ਼ੇ ਅਨੁਸਾਰ ਮਨੁੱਖ ਜੂਨ ਸਰਵੋਤਮ ਜੂਨ ਹੈ। ਮਨੁੱਖ ਦੇ ਹਰ ਸੁਚੇਤ ਕਰਮ ਦਾ ਉਦੇਸ਼ ਆਪਣੇ ਲਈ ਜਾਂ ਸਮਾਜ ਭਲਾਈ ਲਈ ਹਿੱਸਾ ਪਾਉਣਾ ਹੈ। ਗੁਰੂ ਨਾਨਕ ਸਾਹਿਬ ਜੀ ਸਮਾਜ ਨਾਲ ਪ੍ਰਤਿਬੱਧ ਹੋ ਕੇ ਚੱਲਦੇ ਹਨ, ਇਸੇ ਲਈ ਉਹ ਸਿਧਾਂਤ ਦੀ ਵਿਵਹਾਰਿਕਤਾ 'ਤੇ ਜ਼ੋਰ ਦਿੰਦੇ ਹਨ। ਉਹਨਾਂ ਦੇ ਸਮਾਜਕ ਆਦਰਸ਼ਾਂ ਦੀ ਸਾਰਥਕਤਾ ਸਮਾਜ ਵਿੱਚ ਰਹਿ ਕੇ ਹੀ ਕਰਤੱਵ ਕਰਨਾ ਹੈ। ਪਰ ਇਸ ਲਈ ਕਠਿਨਾਈਆਂ ਸਾਹਮਣੇ ਆਉਂਦੀਆਂ ਹਨ।

ਆਸਾ ਦੀ ਵਾਰ ਅਨੁਸਾਰ ਕੂੜ ਅਤੇ ਸੱਚ ਦਾ ਜੋ ਸੰਘਰਸ਼ ਚੱਲਦਾ ਹੈ ਇਸ ਦਾ ਮੁੱਖ ਪਹਿਲੂ 'ਹਉਮੈ' ਹੈ। ਸਮਾਜਕ ਆਦਰਸ਼ਾਂ ਵਿਚ ਇਹ ਮੁੱਖ ਰੋਕ ਹੈ। 'ਮੈਂ-ਮੇਰੀ' ਦੀ ਵਾਸਨਾ ਵਿਚ ਹੀ ਮਨੁੱਖ ਇਸ ਸੰਸਾਰ ਵਿਚ ਚੱਲਦਾ ਹੈ। ਮਾਇਆ ਵਿਚ ਖਚਿਤ ਹੋ ਕੇ ਅਸਲੀਅਤ ਤਕ ਪਹੁੰਚ ਨਹੀਂ ਹੁੰਦੀ। ਇਸ ਲਈ ਹਉਮੈ 'ਦੀਰਘ ਰੋਗ' ਦਾ ਰੂਪ ਧਾਰਨ ਕਰ ਲੈਂਦੀ ਹੈ। ਜਪੁ ਜੀ ਸਾਹਿਬ ਵਿਚ ਵੀ ਹਉਮੈ ਨੂੰ ਮੂਲ ਸਮੱਸਿਆ ਦੀ ਜੜ੍ਹ ਦੱਸਿਆ ਹੈ। ਇਹ ਹਉਮੈ ਅੱਗੋਂ ਵਿਕਾਰਾਂ ਦਾ ਵਿਸਤਾਰ ਕਰਦੀ ਹੈ। ਸਮਾਜ ਵਿਚ ਲੜਾਈ, ਝਗੜੇ, ਅਸ਼ਾਂਤੀ, ਦੁਰਾਚਾਰ, ਅਨਾਚਾਰ, ਅਸਥਿਰਤਾ, ਅਸੰਤੁਲਨ ਆਦਿ

ਇਹਨਾਂ ਵਿਕਾਰਾਂ ਕਰਕੇ ਹੀ ਹੈ। ਇਹ ਵਿਕਾਰ ਮਨੁੱਖੀ ਮਨ ਦੇ ਝੁਕਾਉ ਹਨ ਜੋ ਉਸ ਨੂੰ ਵਿਸ਼ੇ ਵਾਸਨਾ ਵੱਲ ਪ੍ਰੇਰਿਤ ਕਰਦੇ ਹਨ। ਆਸਾ ਦੀ ਵਾਰ ਵਿਚ ਸੰਕੇਤਕ ਤੌਰ 'ਤੇ ਕਾਮ, ਕ੍ਰੋਧ, ਲੋਭ, ਮੋਹ, ਚੋਰੀ, ਹੰਕਾਰ, ਝੂਠ ਆਦਿ ਵਿਕਾਰਾਂ ਦਾ ਜ਼ਿਕਰ ਆਉਂਦਾ ਹੈ।

ਵਿਕਾਰਾਂ ਦੀ ਲੜੀ ਵਿਚ 'ਕਾਮ' ਪ੍ਰਮੁੱਖ ਵਿਕਾਰ ਹੈ। ਲਾਲਸਾ, ਤ੍ਰਿਸ਼ਨਾ, ਕਾਮਨਾ, ਇੰਦਰੀ ਭੋਗਾਂ ਦੀ ਪ੍ਰਵਿਰਤੀ 'ਕਾਮ' ਕਰਕੇ ਹੀ ਹੈ। ਸਰੀਰਕ ਭੁੱਖ ਕਰਕੇ ਪੈਦਾ ਹੋਇਆ ਇਹ ਵਿਕਾਰ ਸਮਾਜਿਕ ਪਵਿੱਤਰਤਾ ਲਈ ਖ਼ਤਰਾ ਪੈਦਾ ਕਰ ਦਿੰਦਾ ਹੈ। ਆਸਾ ਦੀ ਵਾਰ ਵਿਚ ਕਾਮ ਨੂੰ ਮਨੁੱਖੀ ਮਨ ਦਾ ਨਿਕਟਵਰਤੀ ਨਾਇਬ ਜਾਂ ਸਲਾਹਕਾਰ ਮੰਨਿਆ ਗਿਆ ਹੈ:

**ਕਾਮੁ ਨੇਬੁ ਸਦਿ ਪੁਛੀਐ.....॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੮)*

ਮਨੁੱਖ ਦੁਆਰਾ ਆਪਣੀਆਂ ਇੰਦਰੀਆਂ ਦੇ ਸੰਜਮ ਨਾ ਕਰਨ ਕਰਕੇ ਉਸ ਦੀ ਬੇਇੱਜ਼ਤੀ ਹੁੰਦੀ ਹੈ:

**ਤਗੁ ਨ ਇੰਦ੍ਰੀ ਤਗੁ ਨ ਨਾਰੀ॥**
**ਭਲਕੇ ਥੁਕ ਪਵੈ ਨਿਤ ਦਾੜੀ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੧)*

ਸਮਾਜ ਵਿਚ ਅਸ਼ਾਂਤੀ, ਅਸਥਿਰਤਾ ਅਤੇ ਲੜਾਈ ਝਗੜੇ 'ਕ੍ਰੋਧ' ਕਰਕੇ ਹੁੰਦੇ ਹਨ। ਅਸਲ ਵਿਚ ਜਦੋਂ ਮਨੁੱਖੀ ਇੱਛਾ ਵਿਚ ਰੁਕਾਵਟ ਪੈਂਦੀ ਹੈ ਤਾਂ ਕ੍ਰੋਧ ਪ੍ਰਚੰਡ ਰੂਪ ਧਾਰਨ ਕਰ ਲੈਂਦਾ ਹੈ। ਆਸਾ ਦੀ ਵਾਰ ਅਨੁਸਾਰ ਕ੍ਰੋਧ ਕਰਕੇ ਆਗੂ ਲੋਕ ਲੜਾਈ ਝਗੜੇ ਦੀਆਂ ਕਹਾਣੀਆਂ ਬਣਾਉਂਦੇ ਹਨ। ਮਨੁੱਖ ਦੇ ਫਿੱਕੇ ਅਤੇ ਮੰਦੇ ਬਚਨ ਬੋਲਣਾ ਕ੍ਰੋਧ ਕਰਕੇ ਹੀ ਹੈ।

ਪਰਾਇਆ ਧਨ ਦੌਲਤ ਪ੍ਰਾਪਤ ਕਰਨ ਦੀ ਲਾਲਸਾ 'ਲੋਭ' ਹੈ। ਅਮੀਰ ਗ਼ਰੀਬ ਦੇ ਪਾੜੇ ਨਾਲ ਪੈਦਾ ਹੋਏ ਸਮਾਜਿਕ ਅਸੰਤੁਲਨ ਦੀ ਭਾਵਨਾ ਲੋਭ ਕਰਕੇ ਹੀ ਹੈ। ਆਸਾ ਦੀ ਵਾਰ ਵਿਚ ਲੋਭ ਨੂੰ ਰਾਜਾ ਮੰਨਿਆ ਗਿਆ ਹੈ:

**ਲਬੁ ਪਾਪੁ ਦੁਇ ਰਾਜਾ ਮਹਤਾ.....॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੮)*

ਕਿਉਂਕਿ ਰਾਜੇ ਦੀ ਪ੍ਰਵਿਰਤੀ ਵੀ ਆਮ ਤੌਰ 'ਤੇ ਲਾਲਸਾ ਵਾਲੀ ਹੁੰਦੀ ਹੈ, ਇਸ ਲਈ ਉਹ ਵੀ ਧਨ ਦੌਲਤ, ਇਲਾਕੇ ਦੇ ਕਬਜ਼ੇ ਲਈ ਤਤਪਰ ਰਹਿੰਦੀ ਹੈ।

ਸਮਾਜ ਵਿਚ ਚੋਰੀਆਂ, ਠੱਗੀਆਂ ਆਦਿ ਇਸੇ ਕਰਕੇ ਹਨ। ਠੱਗੀਆਂ ਅਤੇ ਚੋਰੀਆਂ ਨਾਲ ਇਕੱਠੀ ਕੀਤੀ ਧਨ ਦੌਲਤ ਸਮੁੱਚੇ ਖ਼ਾਨਦਾਨ ਦੀ ਬਦਨਾਮੀ ਦਾ ਕਾਰਣ ਬਣਦੀ ਹੈ।

'ਮੋਹ' ਦੇ ਜਾਲ ਵਿਚ ਫਸੇ ਹੋਣ ਕਰਕੇ ਮਨੁੱਖ 'ਮੈਂ-ਮੇਰੀ' ਕਰਦਾ ਹੈ:

**ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੩)*

ਸਮਾਜ ਦੇ ਨਿਰਮਾਣ ਵਿਚ ਸਭ ਤੋਂ ਵੱਡੀ ਰੋਕ 'ਹੰਕਾਰ' ਹੈ। ਇਸ ਵਿਕਾਰ ਕਰਕੇ ਹੀ ਸਮਾਜ ਵਿਚ ਉਚ-ਨੀਚ, ਜਾਤ-ਭੇਦ ਅਤੇ ਪਰਸਪਰ ਵਿਰੋਧੀ ਭਾਵਾਂ ਅਤੇ ਸਮਾਜਿਕ ਸੰਸਥਾਵਾਂ ਵਿਚ ਉਥਲ ਪੁੱਥਲ ਪੈਦਾ ਹੁੰਦੀ ਹੈ। ਆਸਾ ਦੀ ਵਾਰ ਵਿਚ ਜਾਤ, ਧਨ ਮਾਲ, ਵਿੱਦਿਆ, ਜੋਬਨ ਆਦਿ ਸਾਰੇ ਪ੍ਰਕਾਰ ਦੇ ਹੰਕਾਰਾਂ ਬਾਰੇ ਵਿਸਤ੍ਰਿਤ ਜਾਣਕਾਰੀ ਮਿਲਦੀ ਹੈ।

ਵਿਕਾਰਾਂ ਦੀ ਲੜੀ ਵਿਚ 'ਝੂਠ' ਇਕ ਹੋਰ ਵਿਕਾਰ ਹੈ। ਆਸਾ ਦੀ ਵਾਰ ਅਨੁਸਾਰ ਮਨੁੱਖ ਪਰਮਾਤਮਾ ਨੂੰ ਭੁੱਲ ਕੇ ਕੂੜ ਨਾਲ ਪ੍ਰੇਮ ਪਾ ਬੈਠਦਾ ਹੈ। ਇਹ ਝੂਠ ਸ਼ਹਿਦ ਦੀ ਤਰ੍ਹਾਂ ਹੈ ਪਰ ਮਨੁੱਖਤਾ ਨੂੰ ਡੋਬ ਰਿਹਾ ਹੈ। ਝੂਠ ਦੇ ਫੈਲਾਓ ਕਰਕੇ ਹੀ ਲੋਕ ਪਾਪ ਦੀ ਕਾਲਖ ਨਾਲ ਕਰੂਪ ਬਣੇ ਹੋਏ ਹਨ।

**ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੮)*

ਇਸ ਤਰ੍ਹਾਂ ਇਹ ਵਿਕਾਰਾਤਮਕ ਸ਼ਕਤੀਆਂ ਆਦਰਸ਼ਕ ਸਮਾਜ ਦੀ ਸਥਾਪਨਾ ਵਿਚ ਸਦਾ ਰੋਕ ਬਣਦੀਆਂ ਹਨ।

## ਸੱਚ-ਸੁੱਚ ਤੇ ਭਿੱਟ

ਆਸਾ ਦੀ ਵਾਰ ਵਿਚ ਸਮਾਜਕ ਆਦਰਸ਼ਾਂ ਦੀ ਪ੍ਰਾਪਤੀ ਲਈ ਮੂਲ ਰੂਪ ਵਿਚ 'ਸੱਚ ਅਤੇ ਸੁੱਚ' ਨੂੰ ਮੂਲ ਆਧਾਰ ਪ੍ਰਵਾਨ ਕੀਤਾ ਗਿਆ ਹੈ ਪਰ ਇਸ ਵਿਚ ਇਕ ਸਮੱਸਿਆ ਖੜੀ ਹੈ, ਉਹ ਹੈ 'ਭਿੱਟ'। ਸੁੱਚ (ਪਵਿੱਤਰਤਾ) ਸਰੀਰਕ ਸ਼ੁੱਧੀ, ਅਰੋਗਤਾ ਅਤੇ ਮਨ ਦੀ ਪਵਿੱਤਰਤਾ ਨਾਲ ਸੰਬੰਧਿਤ ਹੈ। ਪਰ ਬ੍ਰਾਹਮਣੀ ਪ੍ਰਭਾਵ ਨੇ ਇਸ ਨੂੰ ਪਾਠ ਪੂਜਾ ਤੇ ਹੋਰ ਧਰਮ ਕਰਮਾਂ ਨਾਲ ਜੋੜ ਰੱਖਿਆ ਹੈ। ਗੋਹੇ ਪੋਚੇ ਦੀ ਕਾਰ ਕੱਢਣੀ, ਪਾਣੀ ਨਾਲ ਚੁਲੀਆਂ ਆਦਿ ਕਰਨਾ ਇਹ ਸਭ ਬ੍ਰਾਹਮਣੀ ਕਰਮ-ਕਾਂਡ ਦੀ ਨਿਸ਼ਾਨੀ ਸੀ। ਜਨਮ ਮਰਨ ਆਦਿ ਦੇ ਹਰ ਸ਼ਗਨ ਵਿਹਾਰ ਵੇਲੇ ਇਹ ਚੁਲੀਆਂ ਕਰਨ ਦਾ ਰਿਵਾਜ ਮੰਨਿਆ ਜਾਂਦਾ ਰਿਹਾ ਹੈ। ਪਰ ਗੁਰਮਤਿ ਵਿਚ ਇਸ ਤਰ੍ਹਾਂ ਦੀ ਪਵਿੱਤਰਤਾ ਪ੍ਰਵਾਨ ਨਹੀਂ। ਅਸਲ ਵਿਚ ਇਹ ਸੁੱਚ ਜਾਂ ਚੁਲੀਆਂ ਜਤ, ਦਾਨ, ਸੰਤੋਖ, ਨਿਆਂ ਆਦਿ ਦੀਆਂ ਹਨ। ਜਦੋਂ ਮਨੁੱਖ ਵਿਕਾਰਾਂ ਦੇ ਪਰਾਧੀਨ ਹੈ ਤਾਂ ਇਹ ਕਾਰਾਂ ਕੱਢਣੀਆਂ ਅਰਥਾਤ ਕਰਮ-ਕਾਂਡ ਵਿਅਰਥ ਹਨ। ਆਸਾ ਦੀ ਵਾਰ ਵਿਚ ਆਤਮਿਕ ਸੁੱਚਤਾ 'ਤੇ ਜ਼ੋਰ ਹੈ:

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੨)*

ਸਮਾਜ ਵਿਚ ਜੂਠ (ਭਿੱਟ) ਤੇ ਸੁੱਚ ਨੂੰ ਇਕ ਵੱਖਰੇ ਨਜ਼ਰੀਏ ਨਾਲ ਵੇਖਿਆ ਜਾਂਦਾ ਹੈ। ਇਸ ਨੂੰ ਛੂਤ-ਛਾਤ ਨਾਲ ਜੋੜਿਆ ਜਾਂਦਾ ਹੈ। ਆਪਸੀ ਘਿਰਣਾ ਵੀ ਭਿੱਟ ਦਾ ਹੀ ਅੰਗ ਹੈ। ਇਸ ਲਈ ਆਸਾ ਦੀ ਵਾਰ ਵਿਚ ਬੁਰਾਈਆਂ ਦੇ ਖ਼ਾਤਮੇ ਲਈ 'ਸੱਚ' ਦਾ ਉਪਯੋਗ ਕਰਨ ਲਈ ਕਿਹਾ ਹੈ:

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੮)*

ਪਰ ਇਹ ਸੱਚ ਦੀ ਪ੍ਰਾਪਤੀ ਹਿਰਦੇ ਦੇ ਪਵਿੱਤਰ ਹੋਣ 'ਤੇ ਹੀ ਹੁੰਦੀ ਹੈ। ਇਹ ਸੱਚ ਹੀ ਅਸਲ ਵਿਚ ਪ੍ਰਵਾਨ ਚੜ੍ਹਦਾ ਹੈ:

**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)*

ਗੁਰਬਾਣੀ ਵਿਚ ਸੱਚ ਦੀ ਪਛਾਣ ਹਉਮੈ ਆਦਿ ਵਿਕਾਰਾਂ ਨੂੰ ਤਿਆਗ ਕੇ ਭਾਣੇ ਵਿਚ ਵਿਚਰਨ ਨਾਲ ਹੀ ਹੁੰਦੀ ਹੈ। ਸੱਚ ਦੀ ਪ੍ਰਾਪਤੀ ਅਤੇ ਆਤਮਿਕ ਸੁੱਚ ਲਈ ਆਸਾ ਦੀ ਵਾਰ ਵਿਚ ਆਦਰਸ਼

ਧਾਰਨ ਬਾਰੇ ਜਾਣਕਾਰੀ ਮਿਲਦੀ ਹੈ ਜਿਨ੍ਹਾਂ ਉੱਤੇ ਅਮਲ ਕਰਨ ਨਾਲ ਸਮਾਜ ਵਿਚ ਸੁਧਾਰ ਹੋ ਸਕਦਾ ਹੈ।

## ਜਤ

ਸਮਾਜ ਵਿੱਚੋਂ ਦੁਰਾਚਾਰ, ਅਨਾਚਾਰ ਖ਼ਤਮ ਕਰਨ ਲਈ 'ਜਤ' ਦਾ ਆਦਰਸ਼ ਸੰਕੇਤ ਰੂਪ ਵਿਚ ਆਸਾ ਦੀ ਵਾਰ ਵਿਚ ਮੂਰਤੀਮਾਨ ਹੁੰਦਾ ਹੈ। ਮਨ ਨੂੰ ਜਤ ਦੀ ਗੰਢ ਦੇਣ, ਭਾਵ ਕਾਮ ਨੂੰ ਕਾਬੂ ਵਿਚ ਰੱਖਣ ਵਾਲਾ ਜਨੇਊ ਗੁਰੂ ਨਾਨਕ ਸਾਹਿਬ ਪਾਉਣ ਲਈ ਕਹਿੰਦੇ ਹਨ:

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੧)*

## ਦਇਆ

ਸਮਾਜ ਵਿਚ ਲੜਾਈ ਝਗੜਾ ਖ਼ਤਮ ਕਰ ਕੇ ਸਥਾਈ ਸ਼ਾਂਤੀ ਬਣਾਈ ਰੱਖਣ ਲਈ 'ਦਇਆ' ਆਦਰਸ਼ ਪਰਮ ਆਵੱਸ਼ਕ ਹੈ। ਦਇਆ ਭਰਪੂਰ ਮਨੁੱਖ ਨੂੰ ਹਿੰਸਾ ਪਾਪ ਦਿਖਾਈ ਦਿੰਦੀ ਹੈ। ਆਸਾ ਦੀ ਵਾਰ ਵਿਚ 'ਦਇਆ' ਰੂਪੀ ਕਪਾਹ ਵਾਲਾ ਜਨੇਊ ਹੀ ਪ੍ਰਵਾਨ ਕੀਤਾ ਹੈ। ਸੱਚ ਪ੍ਰਾਪਤੀ ਵੀ ਦਇਆ ਕਰਨ ਨਾਲ ਹੁੰਦੀ ਹੈ।

## ਸੰਤੋਖ

ਸੰਤੁਲਿਤ ਸਮਾਜ ਲਈ ਯੋਗ ਵਿਅਕਤੀਆਂ ਵਿਚ 'ਸੰਤੋਖ' ਦਾ ਹੋਣਾ ਜ਼ਰੂਰੀ ਹੈ। ਇਸ ਨੂੰ ਗ੍ਰਹਿਣ ਕਰਨ ਨਾਲ ਮਨੁੱਖ ਉਪਰ ਉੱਠ ਕੇ ਸਰਬ-ਕਲਿਆਣ ਲਈ ਆਦਰਸ਼ ਬਣ ਜਾਂਦਾ ਹੈ। ਆਸਾ ਦੀ ਵਾਰ ਅਨੁਸਾਰ ਸੰਤੋਖੀ ਮਨੁੱਖ ਸਮਾਜ ਵਿਚ ਸੱਚ ਧਰਮ ਨੂੰ ਧਾਰਨ ਕਰਦਾ ਹੈ ਅਤੇ ਮੰਦੇ ਕਰਮਾਂ ਤੋਂ ਦੂਰ ਰਹਿੰਦਾ ਹੋਇਆ ਸਭ ਤਰ੍ਹਾਂ ਦੇ ਵਿਕਾਰਾਂ ਦੇ ਬੰਧਨ ਤੋੜਨ ਦੇ ਸਮਰੱਥ ਹੁੰਦਾ ਹੈ। ਇਹ ਸੰਤੋਖ ਦਾਨ ਦੇਣ ਦੇ ਵਿਚਾਰ ਰਾਹੀਂ ਪੈਦਾ ਹੁੰਦਾ ਹੈ।

## ਨਿਮਰਤਾ ਅਤੇ ਮਿੱਠਾ ਬੋਲਣਾ

ਆਸਾ ਦੀ ਵਾਰ ਵਿਚ ਦਰਸਾਏ ਸਮਾਜਿਕ ਆਦਰਸ਼ਾਂ ਵਿਚ 'ਨਿਮਰਤਾ' ਦਾ ਆਦਰਸ਼ ਵੀ ਮਹੱਤਵਪੂਰਨ ਹੈ। ਹੰਕਾਰ ਆਦਿ ਦਾ ਟਾਕਰਾ ਕਰਨ ਲਈ ਨਿਮਰਤਾ ਮਨੁੱਖੀ ਆਚਰਣ ਦਾ ਜ਼ਰੂਰੀ ਅੰਗ ਹੈ। ਪਰ ਇਹ ਨਿਮਰਤਾ ਸਿੰਮਲ ਰੁੱਖ ਦੀ ਤਰ੍ਹਾਂ ਬਾਹਰੀ ਨਹੀਂ:

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੦)*

ਆਸਾ ਦੀ ਵਾਰ ਵਿਚ ਕੌੜੇ ਜਾਂ ਫਿੱਕੇ ਬੋਲ ਵੀ ਸਮਾਜ ਦੀ ਲੜਾਈ ਝਗੜੇ ਦਾ ਕਾਰਨ ਮੰਨੇ ਗਏ ਹਨ। ਇਸ ਲਈ ਮੰਦੇ ਬੋਲ ਨਾ ਬੋਲਣ ਲਈ ਆਦੇਸ਼ ਹੈ:

**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੩)*

ਗੁਰਬਾਣੀ ਦਾ ਇਹ ਸਿਧਾਂਤ ਹੈ ਕਿ ਮਿੱਠੇ ਬੋਲਾਂ ਨਾਲ ਪ੍ਰੇਮ ਪਿਆਰ ਦੀ ਗੰਢ ਪੱਕੀ ਹੁੰਦੀ ਹੈ। ਮਨੁੱਖ ਨੂੰ ਇਸ ਮਿੱਠਤ (ਮਿੱਠੇ ਬੋਲਾਂ) ਅਤੇ ਨਿਵਣ (ਨਿਮਰਤਾ) ਦੇ ਆਦਰਸ਼ਾਂ ਦੇ ਧਾਰਨੀ ਹੋਣਾ ਚਾਹੀਦਾ ਹੈ।

## ਸੇਵਾ

ਸਮਾਜ ਵਿਚ ਇਕਸੁਰਤਾ ਤੇ ਸਮਾਨਤਾ ਬਣਾਈ ਰੱਖਣ ਲਈ 'ਸੇਵਾ' ਦਾ ਆਦਰਸ਼ ਵੀ ਜ਼ਰੂਰੀ ਹੈ। ਸੇਵਾ ਨਾਲ ਹੀ ਮਨ ਵਿਚ ਸੰਤੋਖ ਪੈਦਾ ਹੁੰਦਾ ਹੈ। ਇਹ ਸੇਵਾ ਹੁਕਮ ਵਿਚ ਰਹਿਣ ਲਈ ਜ਼ਰੂਰੀ ਹੈ। ਪਰ ਹੰਕਾਰ ਤੋਂ ਰਹਿਤ ਸੇਵਾ ਹੀ ਪ੍ਰਵਾਨ ਹੁੰਦੀ ਹੈ:

**ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥**
**ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥**
**ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥**
**ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)*

ਇਸ ਤਰ੍ਹਾਂ, ਸਾਰ ਤੌਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਸਮਾਜ ਵਿਚ ਮਨੁੱਖ ਦੇ ਦੁਖਾਂਤ ਦਾ ਕਾਰਣ ਵਿਕਾਰਾਂ ਵਿਚ ਖਚਿਤ ਹੋਣਾ ਹੈ। ਇਹ ਸ਼ਕਤੀਆਂ ਹੀ ਸਮਾਜਕ ਵਿਘਟਨ ਲਈ ਜ਼ਿੰਮੇਦਾਰ ਹਨ। ਆਸਾ ਦੀ ਵਾਰ ਵਿਚ ਦੱਸੇ ਆਦਰਸ਼ਾਂ ਨੂੰ ਧਾਰਨ ਕਰਨ ਨਾਲ ਮਨੁੱਖ ਸਮਾਜਕ ਸਥਿਰਤਾ ਨੂੰ ਬਣਾਈ ਰੱਖਦਾ ਹੈ ਅਤੇ ਅੰਤਮ ਸੱਚ ਦੀ ਪ੍ਰਾਪਤੀ ਵੀ ਕਰ ਲੈਂਦਾ ਹੈ। ਇਸ ਤਰ੍ਹਾਂ ਆਸਾ ਦੀ ਵਾਰ ਅਨੁਸਾਰ ਧਰਮ ਵਿਅਕਤੀਗਤ ਉਥਾਨ ਦੇ ਨਾਲ ਨਾਲ ਸਮਾਜਕ ਉਥਾਨ ਦਾ ਸਹਿਯੋਗੀ ਹੈ। ਮਨੁੱਖੀ ਕਲਿਆਣ ਲਈ ਇਹ ਆਦਰਸ਼ ਮਨੁੱਖ ਨੂੰ ਸਮਾਜ ਨਾਲ ਜੋੜਦੇ ਹਨ।

# ਨੈਤਿਕਤਾ

## (ਜਪੁ ਜੀ ਸਾਹਿਬ ਦੇ ਸੰਦਰਭ ਵਿਚ)

ਜਪੁ ਜੀ ਸਾਹਿਬ ਗੁਰੂ ਨਾਨਕ ਸਾਹਿਬ ਜੀ ਦੁਆਰਾ ਰਚਿਤ ਪ੍ਰਮੁੱਖ ਅਧਿਆਤਮਕ, ਦਾਰਸ਼ਨਿਕ ਅਤੇ ਸਮਾਜਿਕ ਵਿਚਾਰ ਵਾਲੀ ਬਾਣੀ ਹੈ। ਗੁਰੂ ਨਾਨਕ ਸਾਹਿਬ ਜੀ ਨੇ ਜੀਵਨ ਦੇ ਅਧਿਆਤਮਿਕ ਅਤੇ ਦੁਨਿਆਵੀ, ਦੋਹਾਂ ਪੱਖਾਂ ਉਪਰ ਇਕ ਸਮਾਨ ਜ਼ੋਰ ਦਿੱਤਾ ਹੈ। ਇਸ ਬਾਣੀ ਵਿਚ ਜਿਥੇ ਪਰਮਾਤਮਾ ਵਿਚ ਜੀਵਾਤਮਾ ਦੀ ਵਿਲੀਨਤਾ ਜ਼ਰੂਰੀ ਮੰਨਿਆ ਗਿਆ ਹੈ, ਉਥੇ ਸੰਸਾਰ ਵਿਚ ਰਹਿੰਦਿਆਂ ਮਨੁੱਖ ਨੂੰ ਸਚਿਆਰ ਜਾਂ ਗੁਰਮੁਖ ਬਣਨ ਲਈ ਵੀ ਪ੍ਰੇਰਿਤ ਕੀਤਾ ਗਿਆ ਹੈ। ਇਸ ਅਧਿਐਨ ਦਾ ਉਦੇਸ਼ ਜਪੁ ਜੀ ਸਾਹਿਬ ਵਿਚ ਸਮਾਜਿਕ ਕਲਿਆਣ ਹਿਤ ਦਰਸਾਏ ਨੈਤਿਕ ਆਦਰਸ਼ਾਂ ਦਾ ਅਧਿਐਨ ਕਰਨਾ ਹੈ। ਇਕ ਆਦਰਸ਼ ਸਮਾਜ ਦੀ ਸਥਾਪਨਾ ਲਈ ਸਭ ਤੋਂ ਪਹਿਲਾਂ ਮਨੁੱਖਾਂ ਦੇ ਚੰਗਾ ਬਣਨ ਦੀ ਲੋੜ ਹੈ। ਚੰਗਾ ਬਣਨ ਵਿਚ ਹੇਠ ਲਿਖੇ ਆਦਰਸ਼ ਸਹਾਈ ਹੋ ਸਕਦੇ ਹਨ।

### ਨਿਰਭਉ ਤੇ ਨਿਰਵੈਰ

ਜਪੁ ਜੀ ਸਾਹਿਬ ਵਿੱਚ ਜੀਵਨ ਦੀ ਮੂਲ ਸਮੱਸਿਆ ਨੂੰ ਨਜਿੱਠਣ ਲਈ ਇਸ ਦਾ ਹੱਲ ਵੀ ਗੁਰੂ ਸਾਹਿਬ ਜੀ ਨੇ ਪੇਸ਼ ਕੀਤਾ ਹੈ ਅਤੇ ਉਹ ਹੈ 'ਹੁਕਮ ਨੂੰ ਬੁੱਝਣਾ', ਹੁਕਮ ਵਿਚ ਚੱਲਣਾ। ਜਪੁ ਜੀ ਸਾਹਿਬ ਦੇ ਆਸ਼ੇ ਅਨੁਸਾਰ ਹੁਕਮ ਵਿਚ ਚੱਲ ਕੇ ਹੀ ਮਨੁੱਖੀ ਜੀਵ ਸੱਚ ਦਾ ਘਰ ਬਣ ਸਕਦਾ ਹੈ, ਸੱਚ ਆਚਾਰ ਦਾ ਧਾਰਨੀ ਹੋ ਸਕਦਾ ਹੈ। ਇਸ ਲਈ ਨਿਰਭਉ ਅਤੇ ਨਿਰਵੈਰ ਪਰਮਾਤਮਾ ਦੇ ਗੁਣ ਦੱਸੇ ਹਨ। ਜਦ ਮਨੁੱਖ ਨਿਰਭਉ ਅਤੇ ਨਿਰਵੈਰ ਦਾ ਭਾਵ ਸਮਝ ਕੇ ਪ੍ਰੇਮ ਕਰਦਾ ਹੈ ਤਾਂ ਉਹੀ ਗੁਣ ਮਨੁੱਖ ਦੇ ਜੀਵਨ ਵਿਚ ਪ੍ਰਵੇਸ਼ ਹੋਣੇ ਸ਼ੁਰੂ ਹੋ ਜਾਂਦੇ ਹਨ, ਕਿਉਂਕਿ ਗੁਰਬਾਣੀ ਦਾ ਫ਼ੁਰਮਾਨ ਹੈ:

**ਭੈ ਰਚਿ ਰਹੈ ਸੁ ਨਿਰਭਉ ਹੋਇ॥ ਜੈਸਾ ਸੇਵੈ ਤੈਸੋ ਹੋਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੨੩)*

ਏਥੇ ਇਕ ਗੱਲ ਸਪੱਸ਼ਟ ਹੋ ਜਾਣੀ ਚਾਹੀਦੀ ਹੈ ਕਿ ਜਪੁ ਜੀ ਸਾਹਿਬ ਵਿਚ ਨਿਰਭਉ ਅਤੇ ਭਉ ਦੀ ਆਰੰਭ ਅਤੇ ਅਖ਼ੀਰ ਵਿਚ ਵਰਤੋਂ ਹੋਈ ਹੈ। ਅਸਲ ਵਿਚ ਦੋ ਪ੍ਰਕਾਰ ਦੇ ਭਉ ਦਾ ਗੁਰਬਾਣੀ ਵਿਚ ਉੱਲੇਖ ਹੈ।

ਇਕ ਭਉ, ਜੋ ਜੀਵਾਂ ਨੂੰ ਤਕੜਿਆਂ ਤੋਂ ਲੱਗਦਾ ਹੈ, ਮਨ ਨੂੰ ਨਿਤਾਣਿਆ ਕਰਦਾ ਹੈ। ਕਈ ਫ਼ਿਕਰ ਤੇ ਤੌਖ਼ਲੇ ਪੈਦਾ ਕਰਦਾ ਹੈ ਅਤੇ ਅੰਤ ਮਨੁੱਖ ਨੂੰ ਹੀਣਤਾ ਵਿਚ ਲੈ ਜਾਂਦਾ ਹੈ।

ਦੂਸਰਾ ਭਉ, ਪਰਮਾਤਮਾ ਦਾ ਹੈ। ਗੁਰਬਾਣੀ ਅਨੁਸਾਰ ਪਰਮੇਸ਼ਵਰ ਦੇ ਭਉ ਨਾਲ ਸੰਸਾਰਕ ਭਉ ਨੂੰ ਕੱਟਣਾ ਹੈ:

**ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੦੦)*

ਇਸੇ ਤਰ੍ਹਾਂ 'ਨਿਰਵੈਰ' ਵੀ ਪਰਮਾਤਮਾ ਦਾ ਗੁਣ ਹੈ। ਉਸ ਨੂੰ ਕਿਸੇ ਨਾਲ ਵੈਰ-ਵਿਰੋਧ, ਈਰਖਾ ਅਤੇ ਗੁੱਸਾ ਆਦਿ ਨਹੀਂ। ਇਹ ਗੁਣ ਮਨੁੱਖ ਲਈ ਜ਼ਰੂਰੀ ਹੋ ਜਾਂਦਾ ਹੈ। ਇਕ ਆਦਰਸ਼ਕ ਵਿਅਕਤੀ ਸੰਸਾਰਕ ਵੈਰ-ਵਿਰੋਧ ਤੋਂ ਉੱਪਰ ਉੱਠ ਚੁੱਕਾ ਹੁੰਦਾ ਹੈ। ਇਸ ਤਰ੍ਹਾਂ ਨਿਰਭਉ ਅਤੇ ਨਿਰਵੈਰ ਦਾ ਆਦਰਸ਼ ਜ਼ਰੂਰੀ ਹੈ।

## ਸਮਾਜਿਕ ਆਦਰਸ਼

ਗੁਰਮੁਖ ਬਣੇ ਜਾਂ ਹੁਕਮ ਵਿਚ ਚੱਲਣ ਵਾਲੇ ਮਨੁੱਖ ਦੇ ਕੁਝ ਸਮਾਜਿਕ ਕਰਤੱਵ ਵੀ ਹਨ। ਗੁਰਬਾਣੀ ਅਨੁਸਾਰ ਮਨੁੱਖ ਦੀ ਹਸਤੀ ਸਮਾਜ ਵਿਚ ਰਹਿਣ ਨਾਲ ਹੀ ਹੈ। ਇਹਨਾਂ ਸਮਾਜਿਕ ਆਦਰਸ਼ਾਂ ਬਾਰੇ ਹੇਠਾਂ ਚਰਚਾ ਕੀਤੀ ਜਾ ਰਹੀ ਹੈ।

### ਦਇਆ

ਸਮਾਜ ਵਿਚ ਸਥਾਈ ਸ਼ਾਂਤੀ ਅਤੇ ਸਦਭਾਵਨਾ ਬਣਾਈ ਰੱਖਣ ਲਈ ਦਇਆ ਦਾ ਆਦਰਸ਼ ਪਰਮ-ਆਵੱਸ਼ਕ ਹੈ। ਕਿਸੇ ਦੂਸਰੇ ਪ੍ਰਤੀ ਹਿੰਸਾ ਜਾਂ ਕ੍ਰੋਧ ਦੀ ਵਰਤੋਂ ਨਾ ਕਰਨੀ 'ਦਇਆ' ਹੈ। ਦਇਆ ਦੀ ਭਾਵਨਾ ਨਾਲ ਭਰਪੂਰ ਮਨੁੱਖ ਨੂੰ ਹਿੰਸਾ ਪਾਪ ਦਿਖਾਈ ਦਿੰਦੀ ਹੈ। ਜਪੁ ਜੀ ਸਾਹਿਬ ਵਿਚ ਦਇਆ ਨੂੰ ਧਰਮ ਦੀ ਜਨਨੀ ਕਿਹਾ ਹੈ:

**ਧੌਲੁ ਧਰਮੁ ਦਇਆ ਕਾ ਪੂਤੁ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩)*

ਦਇਆ ਕਰਕੇ ਹੀ ਸੰਸਾਰ ਵਿਚ ਇਕਸੁਰਤਾ ਪੈਦਾ ਹੁੰਦੀ ਹੈ। ਜਪੁ ਜੀ ਸਾਹਿਬ ਅਨੁਸਾਰ ਗਿਆਨ ਦਾ ਭੋਜਨ ਦਇਆ ਰੂਪੀ ਭੰਡਾਰਣ ਤਿਆਰ ਕਰਦੀ ਹੈ:

**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬)*

ਇਸ ਲਈ ਦਇਆ ਦੇ ਆਦਰਸ਼ ਉੱਤੇ ਆਧਾਰਿਤ ਧਰਮ ਹੀ ਸਮਾਜ ਵਿਚ ਸ਼ਾਂਤੀ ਬਣਾਉਣ ਲਈ ਉਪਯੋਗੀ ਹੋ ਸਕਦਾ ਹੈ।

### ਸੰਤੋਖ

ਸੰਤੁਲਿਤ ਸਮਾਜ ਲਈ ਵਿਅਕਤੀਆਂ ਵਿਚ 'ਸੰਤੋਖ' ਦਾ ਹੋਣਾ ਬੜਾ ਜ਼ਰੂਰੀ ਹੈ। ਇਸ ਨੂੰ ਗ੍ਰਹਿਣ ਕਰਨ ਨਾਲ ਮਨੁੱਖ ਦਾ ਮਾਨਸਿਕ ਪੱਧਰ ਉਪਰ ਉੱਠ ਕੇ ਸਰਬ-ਕਲਿਆਣ ਲਈ ਆਦਰਸ਼ ਬਣ ਜਾਂਦਾ ਹੈ। ਇਸ ਦੇ ਉਲਟ ਧਨ-ਸੰਗ੍ਰਹਿ ਵ੍ਰਿਤੀ ਦੀ ਭਾਵਨਾ ਉੱਨਤੀ ਦੇ ਮਾਰਗ ਵਿਚ ਰੋਕ ਬਣਦੀ ਹੈ। ਜਪੁ ਜੀ ਸਾਹਿਬ ਅਨੁਸਾਰ ਗੁਰਮੁਖ ਮਨੁੱਖ ਸੰਤੋਖ ਦੀਆਂ ਮੁੰਦਰਾਂ ਧਾਰਨ ਕਰਦਾ ਹੈ:

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ.....॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬)*

ਅਸਲ ਵਿਚ ਆਰਥਿਕ ਗਿਰਾਵਟ ਦੇ ਸਮੇਂ ਸੰਤੋਖ ਦਾ ਹੋਣਾ ਮਹੱਤਵਪੂਰਨ ਹੈ। ਸੰਤੋਖ ਦੇ ਆਗਮਨ ਨਾਲ ਸਮਾਜ ਵਿਚ ਪੈਦਾ ਹੋਈਆਂ ਬੀਮਾਰੀਆਂ ਖ਼ਤਮ ਹੋ ਸਕਦੀਆਂ ਹਨ। ਗੁਰੂ ਗ੍ਰੰਥ ਸਾਹਿਬ

ਵਿਚ ਸਾਰ ਦੇ ਤੌਰ 'ਤੇ ਤਿੰਨ ਰਤਨ—ਸਤ, ਸੰਤੋਖ, ਵਿਚਾਰ ਦਾ ਉੱਲੇਖ ਹੋਇਆ ਹੈ। ਜਪੁ ਜੀ ਵਿਚ ਵੀ ਇਸ ਬਾਰੇ ਵਰਣਨ ਹੈ। 'ਸੁਣਿਐ ਸਤੁ ਸੰਤੋਖੁ ਗਿਆਨੁ ॥' ਸੰਤੋਖ, ਦਇਆ ਅਤੇ ਧਰਮ ਨਾਲ ਮਿਲ ਕੇ ਜਾਂ ਇਹਨਾਂ ਦਾ ਆਧਾਰ ਬਣ ਕੇ ਮਨੁੱਖ ਸੁਵਿਵਸਥਿਤ ਅਤੇ ਸੰਗਠਿਤ ਸਮਾਜ ਬਣਾਉਣ ਦੇ ਸਮਰੱਥ ਹੋ ਜਾਂਦਾ ਹੈ।

## ਦਾਨ

ਸੰਤੋਖੀ ਬਣੇ ਗੁਰਮੁਖ ਵਿਚ ਦਾਨ ਦੀ ਭਾਵਨਾ ਹੁੰਦੀ ਹੈ। ਸਮਾਜਿਕ ਜੀਵਨ ਦੀ ਸਫਲਤਾ ਲਈ ਦਾਨ ਜ਼ਰੂਰੀ ਹੈ। ਅਸੰਤੁਲਿਤ ਅਤੇ ਅਸਾਵੇਂ ਸਮਾਜ ਨੂੰ ਇਕ ਪੱਧਰ ਉੱਤੇ ਲਿਆਉਣ ਲਈ ਇਹ ਵੀ ਇਕ ਸਾਧਨ ਹੈ। ਸਿੱਖੀ ਅਰਦਾਸ ਵਿਚ ਵੀ ਦਾਨ ਦੀ ਭਾਵਨਾ ਨੂੰ ਪ੍ਰਬਲ ਕਰਨ ਲਈ ਬੇਨਤੀ ਕੀਤੀ ਜਾਂਦੀ ਹੈ। ਜਪੁ ਜੀ ਸਾਹਿਬ ਵਿਚ ਮਨੁੱਖਤਾ ਦੇ ਕਲਿਆਣ ਲਈ ਦਾਨ ਦਾ ਉੱਲੇਖ ਹੈ:

**ਤੀਰਥੁ ਤਪੁ ਦਇਆ ਦਤੁ ਦਾਨੁ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪)*

ਹੱਥੀਂ ਕਿਰਤ ਕਰ ਕੇ ਦਾਨ ਦੇਣਾ ਗੁਰਮਤਿ ਦੀ ਮੂਲ ਭਾਵਨਾ ਹੈ। ਇਕ ਗੁਰਮੁਖ ਮਨੁੱਖ ਧਰਮ ਦੀ ਕਿਰਤ ਕਰ ਕੇ ਆਪਣੇ ਹੱਥੋਂ ਦਾਨ ਦਿੰਦਾ ਹੈ ਅਤੇ ਉਸ ਨਾਲ ਉਸ ਨੂੰ ਖ਼ੁਸ਼ੀ ਮਿਲਦੀ ਹੈ:

**ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ ॥**
*(ਭਾਈ ਗੁਰਦਾਸ ਜੀ, ਵਾਰ ੬, ਪਉੜੀ ੧੨)*

ਦਾਨ ਨਾਲ ਸਵਾਰਥ ਦੀ ਭਾਵਨਾ ਘਟਦੀ ਹੈ। ਜਪੁ ਜੀ ਦੀ ਸਤਾਰ੍ਹਵੀਂ ਪਉੜੀ ਵਿਚ 'ਦਾਤਾਰ' ਸ਼ਬਦ ਵੀ ਦਾਨ ਦੇ ਆਦਰਸ਼ ਦਾ ਹੀ ਲਖਾਇਕ ਹੈ।

## ਸੇਵਾ

ਸਮਾਜ ਵਿਚ ਸਮਾਨਤਾ ਅਤੇ ਇਕਸੁਰਤਾ ਬਣਾਈ ਰੱਖਣ ਲਈ ਸੇਵਾ ਦਾ ਆਦਰਸ਼ ਜ਼ਰੂਰੀ ਹੈ। ਸਮਾਜਿਕ ਵਧੀਕੀਆਂ ਅਤੇ ਨੈਤਿਕ ਸੰਤੁਲਨ ਲਈ ਵੀ ਇਹ ਇਕ ਜ਼ਰੂਰੀ ਸਾਧਨ ਹੈ। ਜਪੁ ਜੀ ਸਾਹਿਬ ਅਨੁਸਾਰ ਗੁਰਮੁਖ ਸੇਵਾ ਕਰਕੇ ਹੀ ਮਾਨ ਪਾਉਂਦਾ ਹੈ:

**ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨)*

ਸੇਵਾ ਆਦਰਸ਼ ਅਪਣਾ ਕੇ ਗੁਰਮੁਖ ਮਨੁੱਖ ਜਿਥੇ ਸਮਾਜ ਵਿਚ ਪ੍ਰਸੰਸਾ ਦੇ ਪਾਤਰ ਬਣਦੇ ਹਨ, ਉਥੇ ਪਰਮਾਤਮਾ ਦੀ ਦਰਗਾਹ ਵਿਚ ਵੀ ਚੰਗੇ ਸਥਾਨ ਦੇ ਭਾਗੀ ਬਣਦੇ ਹਨ।

## ਪ੍ਰੇਮ ਜਾਂ ਭਾਉ

ਸਮਾਜ ਵਿੱਚੋਂ ਵੈਰ-ਵਿਰੋਧ ਖ਼ਤਮ ਕਰਨ ਲਈ ਅਤੇ ਸ਼ਾਂਤੀ ਬਣਾਈ ਰੱਖਣ ਲਈ ਪ੍ਰੇਮ ਦਾ ਆਦਰਸ਼ ਜ਼ਰੂਰੀ ਹੈ। ਪ੍ਰੇਮ ਭਾਈਚਾਰਕ ਸਾਂਝ ਨੂੰ ਪ੍ਰਫੁੱਲਤ ਕਰਦਾ ਹੈ। ਜਪੁ ਜੀ ਸਾਹਿਬ ਅਨੁਸਾਰ ਪ੍ਰੇਮ ਜਾਂ ਭਾਉ ਵੀ ਗੁਰਮੁਖ ਮਨੁੱਖ ਵਿਚ ਹੁੰਦਾ ਹੈ। ਜਪੁ ਜੀ ਸਾਹਿਬ ਅਨੁਸਾਰ ਪਰਮਾਤਮਾ ਕੋਲ ਪਹੁੰਚਣ ਦੀ ਜਾਂ ਉਸ ਨੂੰ ਸਮਝਣ ਦੀ ਭਾਸ਼ਾ ਹੀ ਪ੍ਰੇਮ ਹੈ:

**ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨)*

ਭਾਰਤੀ ਧਾਰਮਿਕ ਪਰੰਪਰਾ ਵਿਚ, ਵਿਸ਼ੇਸ਼ ਕਰਕੇ ਵੇਦਾਂਤ ਵਿਚ ਭਗਤੀ ਦੇ ਤਿੰਨ ਪ੍ਰਕਾਰ ਮੰਨੇ ਜਾਂਦੇ ਹਨ—ਸਰਵਣ, ਮਨਨ ਅਤੇ ਨਿਧ-ਆਸਣ। ਪਰ ਜਪੁ ਜੀ ਸਾਹਿਬ ਵਿਚ ਨਿਧ-ਆਸਣ ਦੀ ਥਾਂ ਪ੍ਰੇਮ ਨੂੰ ਹੀ ਪ੍ਰਧਾਨਤਾ ਦਿੱਤੀ ਹੈ। ਜਪੁ ਜੀ ਸਾਹਿਬ ਅਨੁਸਾਰ ਇਨ੍ਹਾਂ ਵਿਨਾਸ਼ਕਾਰੀ ਸ਼ਕਤੀਆਂ ਦਾ ਟਾਕਰਾ ਮਨੁੱਖ ਵੱਲੋਂ ਪਰਮਾਤਮਾ ਦੇ ਹੁਕਮ ਵਿਚ ਰਹਿ ਕੇ ਸਹਿਜੇ ਹੀ ਕੀਤਾ ਜਾ ਸਕਦਾ ਹੈ। ਆਦਰਸ਼ ਭਰਪੂਰ ਮਨੁੱਖ ਜਿਥੇ ਪਰਮਾਤਮਾ ਤੋਂ ਪਈ ਵਿੱਥ ਨੂੰ ਖ਼ਤਮ ਕਰਨ ਵਿਚ ਸਫਲ ਹੁੰਦਾ ਹੈ, ਉਥੇ ਸਮਾਜਿਕ ਸਥਿਰਤਾ ਲਈ ਵੀ ਸਹਾਈ ਹੁੰਦਾ ਹੈ। ਜਪੁ ਜੀ ਸਾਹਿਬ ਅਨੁਸਾਰ ਗੁਰੂ ਨਾਨਕ ਸਾਹਿਬ ਜੀ ਦਾ ਧਰਮ ਵਿਅਕਤੀਗਤ ਉੱਥਾਨ ਦਾ ਨਹੀਂ, ਸਗੋਂ ਸਮਾਜਿਕ ਉੱਥਾਨ ਦਾ ਹੈ। ਸੰਨਿਆਸੀ ਜੀਵਨ ਤੋਂ ਉਲਟ ਉਹ ਬੁਰਾਈਆਂ ਨੂੰ ਖ਼ਤਮ ਕਰ ਕੇ ਮਨੁੱਖ ਨੂੰ ਸਮਾਜ ਨਾਲ ਜੋੜਦੇ ਹਨ ਤਾਂ ਕਿ ਸਮਾਜ ਬੇਹਤਰ ਹੋ ਸਕੇ।

ਜਪੁ ਜੀ ਸਾਹਿਬ ਦੇ ਉਪਰੋਕਤ ਸਮਾਜਿਕ ਆਦਰਸ਼ਾਂ ਕਾਰਣ ਹੀ ਇਹ ਬਾਣੀ ਇਕ ਨਰੋਆ ਸਮਾਜ ਸਿਰਜਣ ਲਈ ਸੇਧ ਦੇਂਦੀ ਹੈ। ਇਸ ਆਦਰਸ਼ਕ ਸਮਾਜ ਨੂੰ ਸੇਧ ਦੇਣ ਲਈ ਜਪੁ ਜੀ ਦਾ ਸੰਦੇਸ਼ ਜਿਤਨਾ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਉਪਯੋਗੀ ਸੀ ਉਤਨਾ ਹੀ ਅੱਜ ਵੀ ਹੈ। ਗੁਰੂ ਨਾਨਕ ਸਾਹਿਬ ਜੀ ਦੁਆਰਾ ਵਰਣਿਤ ਸਮਾਜਕ ਆਦਰਸ਼ਾਂ ਦੀ ਪ੍ਰਸੰਗਿਕਤਾ ਕਿਸੇ ਇਕ ਪ੍ਰਾਂਤ, ਦੇਸ਼ ਜਾਂ ਮਹਾਂਦੀਪ ਤਕ ਸੀਮਿਤ ਨਹੀਂ ਬਲਕਿ ਸਾਰੇ ਵਿਸ਼ਵ ਲਈ ਇੱਕੋ ਜਿੰਨੀ ਹੈ। ਇਸੇ ਕਾਰਣ ਜਪੁ ਜੀ ਦੇ ਸਮਾਜਿਕ ਆਦਰਸ਼ਾਂ ਦਾ ਸੰਦੇਸ਼ ਸਭ ਦੇਸਾਂ ਅਤੇ ਸਭ ਕਾਲਾਂ ਲਈ ਸਦਾ ਸਾਰਥਕ ਰਹੇਗਾ।

# ਸਾਧਨਾ ਜੁਗਤਿ

## (ਓਅੰਕਾਰ ਬਾਣੀ ਦੇ ਸੰਦਰਭ ਵਿਚ)

ਨਾਨਕ ਨਿਰਮਲ ਪੰਥ ਦੇ ਬਾਨੀ ਗੁਰੂ ਨਾਨਕ ਸਾਹਿਬ ਦੇ ਮੁੱਖ ਤੋਂ ਜੋ ਬ੍ਰਹਮ ਵਿਚਾਰ ਵਾਲੀ ਬਾਣੀ ਸੰਸਾਰ ਦੇ ਕਲਿਆਣ ਲਈ ਆਈ, ਉਸ ਵਿਚ 'ਓਅੰਕਾਰ ਬਾਣੀ' ਵੀ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਬਾਣੀ ਰਾਮਕਲੀ ਰਾਗ ਦੀ ਇਕ ਵੰਨਗੀ 'ਦਖਣੀ' ਵਿਚ ਦਰਜ ਹੈ। ਇਹ ਬਾਣੀ 'ਸਿਧ ਗੋਸਟਿ' ਬਾਣੀ ਦੀ ਤਰ੍ਹਾਂ ਸੰਵਾਦਮਈ ਰਚਨਾ ਹੈ। ਇਹ ਸੰਵਾਦ ਕਿਸ ਥਾਂ ਹੋਇਆ, ਕਿਸ ਨਾਲ ਹੋਇਆ, ਇਹ ਚਰਚਾ ਵਿਦਵਾਨਾਂ ਵਿਚ ਸਦਾ ਬਹਿਸ ਦਾ ਵਿਸ਼ਾ ਰਹੀ ਹੈ। ਇਸ ਬਾਣੀ ਵਿਚ ਇਕ ਗੱਲ ਤਾਂ ਸਪਸ਼ਟ ਹੈ ਕਿ ਇਹ ਵਾਰਤਾਲਾਪ ਕਿਸੇ ਪੰਡਿਤ ਨਾਲ ਹੋਈ। ਪੰਡਿਤ ਵੀ ਉਹ ਹੈ ਜੋ ਆਪਣੇ ਆਪ ਨੂੰ ਸਿਆਣਾ, ਗਿਆਨਵਾਨ ਅਤੇ ਸਿੱਖਿਆ ਦੇਣ ਵਾਲਾ ਸਮਝਦਾ ਹੈ ਕਿਉਂਕਿ ਪੁਰਾਤਨ ਪਰੰਪਰਾ ਵਿਚ ਪੰਡਿਤ (ਬ੍ਰਾਹਮਣ) ਦੇ ਜ਼ਿੰਮੇ ਪੜ੍ਹਨ-ਪੜ੍ਹਾਉਣ ਅਤੇ ਧਾਰਮਿਕ, ਸਮਾਜਿਕ ਕਰਮ-ਕਾਂਡਾਂ ਜਾਂ ਰੀਤੀ-ਰਿਵਾਜ ਨਿਭਾਉਣ ਦੀ ਜ਼ਿੰਮੇਵਾਰੀ ਹੁੰਦੀ ਸੀ। 'ਪੁਰਾਤਨ ਜਨਮਸਾਖੀ' ਵਿਚ ਇਸ ਬਾਣੀ ਵਿਚ ਰਚਾਏ ਗਏ ਸੰਵਾਦ ਸੰਬੰਧੀ ਇਕ ਸਾਖੀ ਦਾ ਉੱਲੇਖ ਹੋਇਆ ਹੈ। ਇਸ ਸਾਖੀ ਅਨੁਸਾਰ ਇਹ ਚਰਚਾ 'ਚਤੁਰਦਾਸ' ਪੰਡਿਤ ਨਾਲ ਹੋਈ, ਜੋ ਬਨਾਰਸ ਵਿਚ ਰਹਿੰਦਾ ਸੀ। ਮੂਲ ਪਾਠ ਇਸ ਤਰ੍ਹਾਂ ਹੈ:

> ਤਬਿ ਫਿਰਿ ਚਤੁਰਦਾਸ ਪੰਡਤ ਬੇਨਤੀ ਕੀਤੀ, ਆਖਿਓਸੁ 'ਜੀ ਅਸੀ ਸੰਸਾਰ ਕੇ ਤਾਹੀ ਪੜਾਵਤੇ ਹੈ, ਅਰੁ ਅਸੀ ਪੜਤੇ ਹੈ, ਕੁਛ ਪ੍ਰਾਪਤਿ ਹੋਵੇਗਾ, ਪਰਮੇਸਰ ਕਾ ਨਾਉ, ਤਬਿ ਗੁਰੂ ਨਾਨਕ ਪੁਛਿਆ 'ਏ ਸੁਆਮੀ ਤੁਮ ਕਿਆ ਪੜਤੇ ਹੋ.....ਤਬ ਪੰਡਿਤ ਕਹਿਆ ਜੀ, ਵਚਨ ਪਾਰਬ੍ਰਹਮ ਕਿ ਸਿਉ ਪਹਿਲੀ ਪਟੀ ਪੜਾਵਉ ਸੰਸਾਰ ਜੋਗ। ਤਬ ਬਾਬਾ ਬੋਲਿਆ॥ *ਓਅੰਕਾਰ ਬ੍ਰਹਮਾ ਉਤਪਤਿ ॥ ਲਿਖੁ ਰਾਮ ਨਾਮੁ ਗੁਰਮੁਖਿ ਗੁਪਾਲਾ ॥੧॥ ਤਬਿ ਪਉੜੀਆ ਚਰਉਰੰਜਹ 54 ਓਅੰਕਾਰ ਹੋਇਆ ॥33॥*

ਪ੍ਰਿੰਸੀਪਲ ਤੇਜਾ ਸਿੰਘ ਦਾ ਵੀ ਇਹੋ ਵਿਚਾਰ ਹੈ ਕਿ ਇਹ ਬਾਣੀ ਬਨਾਰਸ ਵਿਚ ਚਤੁਰਦਾਸ ਆਦਿ ਪਾਂਡਿਆਂ ਨੂੰ ਸੁਣਾਈ ਗਈ। ਗਿਆਨੀ ਗਿਆਨ ਸਿੰਘ ਕਰਤਾ *ਤਵਾਰੀਖ਼ ਗੁਰੂ ਖ਼ਾਲਸਾ* ਵਿਚ ਇਹ ਬਾਣੀ ਬਚਪਨ ਵਿਚ ਪੰਡਿਤ ਬ੍ਰਿਜਨਾਥ ਪ੍ਰਤੀ ਉਚਾਰੀ ਦੱਸਦਾ ਹੈ। ਸਥਾਨ ਬਾਰੇ ਵੀ ਇਸੇ ਤਰ੍ਹਾਂ ਵੱਖ ਵੱਖ ਵਿਚਾਰ ਮਿਲਦੇ ਹਨ। 'ਪੁਰਾਤਨ ਜਨਮਸਾਖੀ' ਤੇ ਪ੍ਰਿੰ. ਤੇਜਾ ਸਿੰਘ ਬਨਾਰਸ ਦਾ ਸਥਾਨ ਦੱਸਦੇ ਹਨ। ਪਰੰਤੂ ਪ੍ਰੋ. ਸਾਹਿਬ ਸਿੰਘ ਅਤੇ ਕਰਤਾ *ਮਹਾਨ ਕੋਸ਼* ਇਹ ਚਰਚਾ ਨਰਮਦਾ ਕੰਢੇ ਹੋਈ ਦੱਸਦੇ ਹਨ। ਪ੍ਰੋ. ਸਾਹਿਬ ਸਿੰਘ ਅਨੁਸਾਰ ਪਹਿਲੀ ਉਦਾਸੀ ਵੇਲੇ ਗੁਰੂ ਨਾਨਕ ਸਾਹਿਬ ਜੀ ਜਦੋਂ ਸੰਗਲਾਦੀਪ ਤੋਂ ਮੁੜ ਕੇ ਸੋਮਨਾਥ, ਦੁਆਰਕਾ ਹੁੰਦੇ ਹੋਏ ਦਰਿਆ ਨਰਮਦਾ ਦੇ ਕੰਢੇ ਕੰਢੇ ਉਸ ਥਾਂ ਅੱਪੜੇ, ਜਿਥੇ ਓਅੰਕਾਰ ਦਾ ਮੰਦਰ ਹੈ, ਉਹਨਾਂ ਵੇਖਿਆ ਕਿ ਲੋਕ ਮੰਦਰ ਵਿਚ ਥਾਪੀ ਹੋਈ ਸ਼ਿਵ

ਮੂਰਤੀ ਨੂੰ 'ਓਅੰਕਾਰ' ਮਿਥ ਕੇ ਪੂਜਾ ਕਰਦੇ ਹਨ। ਮੰਦਰ ਦੀ ਪਾਠਸ਼ਾਲਾ ਦੇ ਚਾਟੜੇ ਪੱਟੀਆਂ ਉੱਤੇ 'ਓਅੰ ਨਮਹ' ਲਿਖਦੇ-ਲਿਖਾਉਂਦੇ ਹਨ। ਪਰ ਉਹ ਭੀ ਉਸ ਸ਼ਿਵ-ਮੂਰਤੀ ਨੂੰ 'ਓਅੰ' ਸਮਝ ਰਹੇ ਹਨ। ਇਹ ਓਅੰਕਾਰ ਮੰਦਰ ਮਹਾਂਦੇਵ ਦਾ ਮੰਦਰ ਹੈ। ਭਾਈ ਕਾਨ੍ਹ ਸਿੰਘ ਨਾਭਾ ਦਾ ਵਿਚਾਰ ਹੈ ਕਿ ਮੱਧ-ਭਾਰਤ ਦੇ ਜ਼ਿਲੇ ਨਿਮਾੜ ਵਿਚ ਨਰਮਦਾ ਨਦੀ ਦੇ ਕੰਢੇ ਮਾਂਧਾਤ ਟਾਪੂ ਵਿਚ ਇਸ ਨਾਉਂ ਦਾ ਇਕ ਵੱਡਾ ਹਿੰਦੂ ਮੰਦਰ ਹੈ। ਗੁਰੂ ਨਾਨਕ ਸਾਹਿਬ ਜੀ ਨੇ ਇਸ ਥਾਂ 'ਦਖਣੀ 'ਓਅੰਕਾਰ' ਉਚਾਰਣ ਕੀਤਾ। ਗਿਆਨੀ ਗਿਆਨ ਸਿੰਘ ਵੀ ਨਰਮਦਾ ਦੇ ਕੰਢੇ 'ਓਅੰਕਾਰ' ਸ਼ਿਵ ਮੰਦਰ ਵਿਖੇ ਬਾਣੀ ਦੇ ਉਚਾਰਨ ਸਥਾਨ ਦਾ ਸੰਕੇਤ ਦਿੰਦਾ ਹੈ।

ਉਪਰੋਕਤ ਵਿਚਾਰਾਂ ਦੀ ਰੌਸ਼ਨੀ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਇਹ ਬਾਣੀ ਸਾਂਝੇ ਜਹਾਨ ਲਈ ਇਕ ਪਾਂਡੇ ਨੂੰ ਸੰਬੋਧਿਤ ਹੋ ਕੇ ਉਚਾਰੀ ਹੈ ਕਿਉਂਕਿ ਇਹ ਢੰਗ ਤਰੀਕਾ ਆਮ ਕਥਾ, ਕਹਾਣੀਆਂ, ਸਾਖੀਆਂ ਵਿਚ ਪ੍ਰਚੱਲਤ ਹੈ। ਗੁਰਬਾਣੀ ਵਿਚ ਐਸੀਆਂ ਗਵਾਹੀਆਂ ਮਿਲਦੀਆਂ ਹਨ:

**ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੭)*

ਹੁਣ ਅਸੀਂ ਆਪਣੇ ਹੱਥਲੇ ਵਿਸ਼ੇ ਵੱਲ ਆਉਂਦੇ ਹਾਂ। ਇਸ ਦਾ ਮਨੋਰਥ 'ਓਅੰਕਾਰ' ਬਾਣੀ ਦੇ ਸਾਧਨਾ-ਪੱਖ ਨੂੰ ਵਿਚਾਰਨ ਦਾ ਹੈ। ਸਾਧਨਾ-ਪੱਖ ਵਿਚ ਅਸੀਂ 'ਓਅੰਕਾਰ', ਜਿਸ ਦੀ ਸਾਧਨਾ ਕੀਤੀ ਜਾਣੀ ਹੈ, ਇਸ ਲਈ ਕਿਹੜੇ ਕਿਹੜੇ ਸਾਧਨ ਇਸ ਬਾਣੀ ਵਿਚ ਉਘੜ ਕੇ ਸਾਹਮਣੇ ਆਉਂਦੇ ਹਨ ਅਤੇ ਸਾਧਕ ਦੀ ਅਵਸਥਾ ਬਾਰੇ ਸਮਝਣ ਦਾ ਯਤਨ ਕੀਤਾ ਜਾ ਰਿਹਾ ਹੈ। ਗੁਰਬਾਣੀ ਦਾ ਮੂਲ ਮਨੋਰਥ ਰੱਬ ਨਾਲੋਂ ਮਨੁੱਖ ਦੇ ਵਿਛੋੜੇ ਨੂੰ ਖ਼ਤਮ ਕਰ ਕੇ ਅਤੇ ਉਸ ਨਾਲ ਸਦੀਵੀ ਸਾਂਝ ਪਵਾਉਣੀ ਹੈ। ਇਹ ਸਾਂਝ ਮਨੁੱਖ ਦੇ ਸੰਸਾਰ ਵਿਚ ਵਿਚਰਦਿਆਂ ਅਤੇ ਮਰਨ ਉਪਰੰਤ ਕਿਵੇਂ ਬਣੀ ਰਹੇ, ਸਾਰੀ ਬਾਣੀ ਇਸੇ ਦਾ ਪਸਾਰਾ ਹੈ। ਸਾਧਨ, ਢੰਗ, ਤਰੀਕੇ, ਵੱਖੋ-ਵੱਖ ਹੋ ਸਕਦੇ ਹਨ। 'ਓਅੰਕਾਰ' ਬਾਣੀ ਜੋ 54 ਬੰਦਾਂ ਵਿਚ ਉਚਾਰੀ ਗਈ ਹੈ, ਇਸ ਦੀ ਮੁੱਢਲੀ 'ਰਹਾਉ' ਵਾਲੀ ਪੰਕਤੀ ਮੁੱਖ ਸਮੱਸਿਆ ਨੂੰ ਖੋਲ੍ਹਦੀ ਹੈ ਅਤੇ ਤੱਤਸਾਰ ਵੀ ਇਹੋ ਹੈ:

**ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥**
**ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥ ਰਹਾਉ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੦)*

ਪੰਡਿਤ ਜੋ ਲੋਕਾਂ ਨੂੰ ਗਿਆਨ ਦੇਣ ਵਾਲਾ ਹੈ, ਸੋਝੀ ਕਰਾਉਣ ਵਾਲਾ ਹੈ, ਉਹ ਸੰਸਾਰਕ ਝਮੇਲਿਆਂ ਜਾਂ ਵਾਦ-ਵਿਵਾਦ, ਤਰਕ-ਵਿਤਰਕ ਵਿਚ ਉਲਝ ਕੇ ਰਹਿ ਗਿਆ ਹੈ। ਬਾਣੀ ਵਿਚ ਇਸ ਦਾ ਜ਼ਿਕਰ ਇਸ ਤਰ੍ਹਾਂ ਹੈ:

**ਝਖਿ ਬੋਲਣੁ ਕਿਆ ਜਗ ਸਿਉ ਵਾਦੁ ॥**
**ਝੂਰਿ ਮਰੈ ਦੇਖੈ ਪਰਮਾਦੁ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੩)*

ਅਸਲੀ ਗਿਆਨ ਜੋ ਉਸ ਨੇ ਸੰਸਾਰ ਦੇ ਲੋਕਾਂ ਨੂੰ ਦੇਣਾ ਸੀ ਜਾਂ ਤਾਂ ਉਸ ਦੀ ਪਕੜ ਵਿਚ ਨਹੀਂ ਜਾਂ ਜਾਣ ਬੁੱਝ ਕੇ ਦੱਸ ਨਹੀਂ ਰਿਹਾ। ਪੁਰਾਤਨ ਭਾਰਤੀ ਪਰੰਪਰਾ ਵਿਚ ਸਾਨੂੰ ਪੰਡਿਤ ਜਾਂ ਬ੍ਰਾਹਮਣ ਦੀ ਐਸੀ ਨੀਯਤ ਬਾਰੇ ਅਕਸਰ ਸੁਣਨ ਪੜ੍ਹਨ ਨੂੰ ਮਿਲਦਾ ਹੈ ਕਿ ਇਕ ਤਾਂ ਉਹ ਸਹੀ ਉਪਦੇਸ਼ ਨਹੀਂ ਦੇ ਰਿਹਾ ਅਤੇ ਦੂਜਾ ਵਿਅਰਥ ਦੇ ਧਾਰਮਿਕ, ਸਮਾਜਿਕ ਕਰਮ-ਕਾਂਡਾਂ ਵਿਚ ਜਨ-ਸਾਧਾਰਨ

ਨੂੰ ਉਲਝਾਈ ਰੱਖਦਾ ਹੈ। ਇਥੇ ਇਕ ਗੱਲ ਸਪਸ਼ਟ ਹੈ ਕਿ ਇਹ ਉਪਦੇਸ਼ ਕੇਵਲ ਇਕ ਪੰਡਿਤ ਲਈ ਨਹੀਂ ਹੈ, ਸਗੋਂ ਹਰ ਇਕ ਗਿਆਨ ਜਾਂ ਉਪਦੇਸ਼ ਦੇਣ ਵਾਲੇ ਗਿਆਨੀ, ਸੰਤ, ਮਹਾਤਮਾ, ਮੁੱਲਾਂ-ਮੁਲਾਣਿਆਂ, ਅਧਿਆਪਕਾਂ ਲਈ ਵੀ ਓਨਾ ਹੀ ਜ਼ਰੂਰੀ ਹੈ। ਉਪਰੋਕਤ ਸਮੱਸਿਆ ਨੂੰ ਸਾਹਮਣੇ ਰੱਖ ਕੇ 'ਓਅੰਕਾਰ' ਬਾਣੀ ਵਿਚ ਪਹਿਲਾਂ ਪਰਮਾਤਮਾ ਦੇ ਸਰੂਪ ਦੀ ਗੱਲ ਕੀਤੀ ਗਈ ਹੈ। ਪਰਮਾਤਮਾ ਦੇ ਮੇਲ ਵਿਚ ਜੋ ਰੁਕਾਵਟਾਂ ਆਉਂਦੀਆਂ ਹਨ, ਉਸ ਬਾਰੇ ਚਰਚਾ ਹੈ। ਇਹ ਰੁਕਾਵਟਾਂ ਦੂਰ ਕਰਨ ਦੇ ਸਾਧਨ ਕੀ ਹਨ, ਇਸ ਬਾਰੇ ਮਾਰਗ ਦਰਸ਼ਨ ਗੁਰੂ ਨਾਨਕ ਸਾਹਿਬ ਨੇ ਕੀਤਾ ਹੈ।

## ਪਰਮਾਤਮਾ

'ਓਅੰਕਾਰ' ਬਾਣੀ ਵਿਚ ਓਅੰਕਾਰ, ਓਨਮ, ਰਾਮ, ਧਰਣੀਧਰ, ਪ੍ਰਭੂ, ਹਰਿ, ਠਾਕੁਰ ਆਦਿ ਸ਼ਬਦ ਵਰਤੇ ਹਨ। ਓਅੰਕਾਰ ਇਕ-ਰਸ, ਸਰਬ-ਵਿਆਪਕ ਪਰਮਾਤਮਾ ਹੈ, ਜਿਸ ਤੋਂ ਸਾਰਾ ਜਗਤ, ਬ੍ਰਹਿਮੰਡ ਹੋਂਦ ਵਿਚ ਆਉਂਦਾ ਹੈ। ਜੁਗ-ਵੰਡ, ਦੇਵੀ-ਦੇਵਤੇ, ਧਰਮ ਪੁਸਤਕਾਂ ਆਦਿ ਪੈਦਾ ਹੁੰਦੀਆਂ ਹਨ:

**ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥**
**ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੨੯)*

'ਓਅੰਕਾਰ' ਬਾਣੀ ਅਨੁਸਾਰ ਪਰਮਾਤਮਾ ਜਿਥੇ ਸਰਬ-ਵਿਆਪਕ ਹੈ, ਉਥੇ ਅਗਮ, ਅਗੋਚਰ, ਹਰ ਥਾਂ ਮੌਜੂਦ ਹੈ ਅਤੇ ਦਇਆ, ਦਾਤਾਰ ਆਦਿ ਗੁਣਾਂ ਦਾ ਮਾਲਕ ਹੈ। ਇਸ ਪਰਮਾਤਮਾ ਦੀ ਪ੍ਰਾਪਤੀ ਹੀ ਮਨੁੱਖ ਦਾ ਲਕਸ਼ ਹੈ। ਇਸ ਲਕਸ਼ ਦੀ ਪ੍ਰਾਪਤੀ ਲਈ ਬਹੁਤ ਸਾਰੀਆਂ ਰੁਕਾਵਟਾਂ ਆਉਂਦੀਆਂ ਹਨ, ਜਿਨ੍ਹਾਂ ਦਾ ਵਰਣਨ 'ਓਅੰਕਾਰ' ਬਾਣੀ ਵਿਚ ਆਉਂਦਾ ਹੈ। 'ਓਅੰਕਾਰ' ਬਾਣੀ ਅਨੁਸਾਰ ਮਨੁੱਖ ਤੇ ਪਰਮਾਤਮਾ ਦੇ ਮਿਲਾਪ ਵਿਚ ਪੰਜ ਵਿਕਾਰਾਂ ਤੋਂ ਇਲਾਵਾ ਮਾਇਆ, ਤ੍ਰਿਸ਼ਨਾ, ਧਨ-ਦੌਲਤ, ਨਿੰਦਾ-ਚੁਗਲੀ ਆਦਿ ਔਗੁਣ ਬੰਧਨ ਬਣਦੇ ਹਨ। ਜਗਤ ਇਕ ਅਜਿਹੀ ਰਣਭੂਮੀ ਹੈ, ਜਿਥੇ ਮਨੁੱਖ ਨੂੰ ਵਿਕਾਰਾਂ ਨਾਲ ਟਾਕਰਾ ਕਰਨਾ ਪੈਂਦਾ ਹੈ:

**ਫਿਰਿ ਫਿਰਿ ਫਾਹੀ ਫਾਸੈ ਕਊਆ॥**
**ਫਿਰਿ ਪਛੁਤਾਨਾ ਅਬ ਕਿਆ ਹੂਆ॥**
**ਫਾਥਾ ਚੋਗ ਚੁਗੈ ਨਹੀ ਬੂਝੈ॥**
**ਸਤਗੁਰੁ ਮਿਲੈ ਤ ਆਖੀ ਸੂਝੈ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੫)*

ਵਿਕਾਰ ਮਨੁੱਖ ਦੇ ਆਤਮਕ ਜੀਵਨ ਨੂੰ ਤਬਾਹ ਕਰੀ ਜਾਂਦੇ ਹਨ। ਮਨੁੱਖ ਇਹਨਾਂ ਵਿਕਾਰਾਂ ਦੀ ਮਿਠਾਸ ਵਿਚ ਫਸ ਕੇ ਸਦਾ ਦੁਖੀ ਰਹਿੰਦਾ ਹੈ। ਗੁਰਵਾਕ ਹੈ:

**ਪਾਪੁ ਬੁਰਾ ਪਾਪੀ ਕਉ ਪਿਆਰਾ॥**
**ਪਾਪਿ ਲਦੇ ਪਾਪੇ ਪਾਸਾਰਾ॥**
**ਪਰਹਰਿ ਪਾਪੁ ਪਛਾਣੈ ਆਪੁ॥**
**ਨਾ ਤਿਸੁ ਸੋਗੁ ਵਿਜੋਗੁ ਸੰਤਾਪੁ॥**
**ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ॥**
**ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈ ਕਾਲੁ॥**

**ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ॥**
**ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ ਪਚਾਹਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੫)*

ਵਿਕਾਰਾਂ ਵਿਚ ਫਸਿਆ ਜੀਵ ਦੁਖੀ ਵੀ ਹੁੰਦਾ ਹੈ ਅਤੇ ਪਛਤਾਉਂਦਾ ਵੀ ਹੈ ਪਰ ਬੇਵੱਸ ਹੋਇਆ ਮੁੜ-ਮੁੜ ਵਿਕਾਰਾਂ ਦੀ ਚੋਗ ਨੂੰ ਚੁਗਦਾ ਰਹਿੰਦਾ ਹੈ:

**ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ ॥**
**ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ ॥**
**ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ ॥**
**ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੬)*

ਪੰਜ ਵਿਕਾਰਾਂ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪ੍ਰਮੁੱਖ ਹਨ। 'ਕਾਮ' ਇਕ ਅਜਿਹਾ ਵਿਕਾਰ ਹੈ, ਜਿਸ ਨਾਲ ਮਨੁੱਖ ਲਾਲਸਾ, ਇੱਛਾ, ਅਭਿਲਾਸ਼ਾ, ਕਾਮਨਾ, ਇੰਦਰਿਆਵੀ ਭੋਗਾਂ ਵੱਲ ਰੁਚਿਤ ਹੁੰਦਾ ਹੈ। 'ਓਅੰਕਾਰ' ਬਾਣੀ ਅਨੁਸਾਰ ਕਾਮ ਸਰੀਰ ਨੂੰ ਗਾਲਦਾ ਹੈ:

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
**ਜਿਉ ਕੰਚਨ ਸੋਹਾਗਾ ਢਾਲੈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

ਜਦੋਂ ਮਨੁੱਖੀ ਇੱਛਾ ਵਿਚ ਕਿਸੇ ਪ੍ਰਕਾਰ ਦੀ ਰੁਕਾਵਟ ਪੈਂਦੀ ਹੈ ਤਾਂ 'ਕ੍ਰੋਧ' ਪੈਦਾ ਹੁੰਦਾ ਹੈ। ਇਹ ਹਿੰਸਾਤਮਕ ਪ੍ਰਵਿਰਤੀ ਹੈ ਜੋ ਕਲਹ ਤੇ ਗ਼ੁੱਸੇ ਆਦਿ ਝਗੜਿਆਂ ਦੀ ਜੜ੍ਹ ਹੈ। ਇਹ ਇਕ ਅਜਿਹਾ ਜ਼ਾਲਮ ਵਿਕਾਰ ਹੈ ਜਿਸ ਨਾਲ ਸਭ ਵਿਕਾਰੀ ਇਸ ਵਿਚ ਖ਼ਤਮ ਹੋ ਜਾਂਦੇ ਹਨ। ਇਸ ਬਾਣੀ ਵਿਚ ਕ੍ਰੋਧ ਨੂੰ ਕਾਮ ਦੀ ਤਰ੍ਹਾਂ ਸਰੀਰ ਨੂੰ ਗਾਲਣ ਵਾਲਾ ਦੱਸਿਆ ਹੈ। 'ਲੋਭ' ਤੀਸਰਾ ਵਿਕਾਰ ਹੈ, ਜਿਸ ਰਾਹੀਂ ਦੂਸਰੇ ਦੀ ਧਨ-ਦੌਲਤ ਪ੍ਰਾਪਤ ਕਰਨ ਦੀ ਇੱਛਾ ਮਨੁੱਖ ਵਿਚ ਭਾਰੂ ਹੁੰਦੀ ਹੈ। 'ਓਅੰਕਾਰ' ਬਾਣੀ ਅਨੁਸਾਰ ਧਨ-ਮਾਲ ਦੀ ਖ਼ਾਤਰ ਮਨੁੱਖ ਪ੍ਰਭੂ ਨੂੰ ਭੁੱਲ ਜਾਂਦਾ ਹੈ ਅਤੇ ਹੋਰ ਹੋਰ ਜਿਊਣ ਲਈ ਤਰਲੇ ਲੈਂਦਾ ਹੈ। ਇਸ ਲੋਭ ਕਰਕੇ ਮਨੁੱਖ ਜੀਵਨ ਦੀ ਖੇਡ ਹਾਰ ਜਾਂਦਾ ਹੈ। ਗੁਰਵਾਕ ਹੈ:

**ਲਬੁ ਲੋਭੁ ਬੁਰਾ ਅਹੰਕਾਰੁ ॥**
**ਲਾੜੀ ਚਾੜੀ ਲਾਇਤਬਾਰੁ ॥**
**ਮਨਮੁਖੁ ਅੰਧਾ ਮੁਗਧੁ ਗਵਾਰੁ ॥**
**ਲਾਹੇ ਕਾਰਣਿ ਆਇਆ ਜਗਿ ॥**
**ਹੋਇ ਮਜੂਰੁ ਗਇਆ ਠਗਾਇ ਠਗਿ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੧)*

'ਮੋਹ' ਵਿਕਾਰਾਂ ਦੀ ਲੜੀ ਵਿਚ ਚੌਥਾ ਵਿਕਾਰ ਹੈ। ਇਹ ਮਨ ਦੀ ਉਹ ਬਿਰਤੀ ਹੈ, ਜਿਸ ਦੁਆਰਾ ਮਨੁੱਖ ਸੰਸਾਰਕ ਪਦਾਰਥਾਂ, ਰਿਸ਼ਤਿਆਂ ਅਤੇ ਭੋਗਾਂ ਨੂੰ ਸੱਚ ਮੰਨ ਕੇ ਲੀਨ ਹੋ ਜਾਣਾ ਚਾਹੁੰਦਾ ਹੈ। ਹੇਤ, ਮਮਤਾ ਵੀ ਇਸ ਦੇ ਅੰਤਰਗਤ ਆਉਂਦੇ ਹਨ। 'ਓਅੰਕਾਰ' ਬਾਣੀ ਅਨੁਸਾਰ ਮਨੁੱਖ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਉਮਰ ਹੰਢ ਜਾਂਦੀ ਹੈ ਪਰ ਇਹ ਮੋਹ ਨਹੀਂ ਮੁੱਕਦਾ। ਸੰਸਾਰਕ ਪਦਾਰਥਾਂ, ਜਿਨ੍ਹਾਂ ਵਿਚ ਮਹਲ, ਮਾੜੀਆਂ, ਧਨ-ਦੌਲਤ ਆਦਿ ਮਾਇਆ ਦੇ ਮੋਹ ਵਿਚ ਹਨ। ਗੁਰ ਫ਼ੁਰਮਾਨ ਹੈ:

**ਛਾਇਆ ਛੂਛੀ ਜਗਤੁ ਭੁਲਾਨਾ ॥**
**ਲਿਖਿਆ ਕਿਰਤੁ ਧੁਰੇ ਪਰਵਾਨਾ ॥**
**ਛੀਜੈ ਜੋਬਨੁ ਜਰੂਆ ਸਿਰਿ ਕਾਲੁ ॥**
**ਕਾਇਆ ਛੀਜੈ ਭਈ ਸਿਬਾਲੁ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੯੩੨-੯੩੩)*

'ਮੇਰੀ-ਮੇਰੀ' ਕਰਦਾ ਉਹ ਖ਼ੁਦ ਮਰ ਜਾਂਦਾ ਹੈ, ਪਰ ਮਾਇਆ ਸਾਥ ਨਹੀਂ ਜਾਂਦੀ :

**ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ ॥**
**ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ ॥**
**ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ ॥**
**ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ ॥**
**ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ ॥**
**ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੯੩੫-੯੩੬)*

'ਅਹੰਕਾਰ' ਪੰਜਵਾਂ ਵਿਕਾਰ ਹੈ। ਸਭ ਵਸਤੂਆਂ ਪ੍ਰਾਪਤ ਹੋਣ ਪਿੱਛੋਂ ਅਹੰਕਾਰ ਪੈਦਾ ਹੁੰਦਾ ਹੈ। ਹਉਮੈ ਤੇ ਅਹੰਕਾਰ ਇਕ ਦੂਜੇ ਦੇ ਲਖਾਇਕ ਹਨ। ਅਹੰਕਾਰ ਜਾਂ ਹਉਮੈ ਕਰਕੇ ਹੀ ਪਰਮਾਤਮਾ ਨਾਲ ਵਿੱਥ ਪੈਂਦੀ ਹੈ। ਇਸੇ ਕਰਕੇ ਇਸ ਨੂੰ ਬੁਰਾ ਕਿਹਾ ਹੈ। ਗੁਰਵਾਕ ਹੈ :

**ਲਬੁ ਲੋਭੁ ਬੁਰਾ ਅਹੰਕਾਰੁ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੧)*

ਇਸ ਤਰ੍ਹਾਂ ਇਹ ਵਿਕਾਰ ਪਰਮਾਤਮਾ ਤੇ ਮਨੁੱਖ ਵਿਚਕਾਰ ਬੰਧਨ ਹਨ। ਇਹਨਾਂ ਬੰਧਨਾਂ ਤੋਂ ਮੁਕਤੀ ਲਈ ਜੋ ਉਪਯੋਗੀ ਸਾਧਨ ਹਨ, ਉਹ ਸਾਧਨਾ ਪੱਖ ਦੇ ਮੂਲ ਚਰਚਾ ਨਾਲ ਸੰਬੰਧਿਤ ਹਨ। ਪਰਮਾਤਮਾ ਦੇ ਮਿਲਾਪ ਲਈ ਸਾਧਨਾ ਕਰਨੀ ਹੈ। 'ਓਅੰਕਾਰ' ਬਾਣੀ ਅਨੁਸਾਰ ਪਰਮਾਤਮਾ ਦੇ ਸਰੂਪ ਸੰਬੰਧੀ ਚਰਚਾ ਅਸੀਂ ਪਹਿਲਾਂ ਕਰ ਆਏ ਹਾਂ। ਇਸ ਬਾਣੀ ਵਿਚ ਜੋ ਸਿਮਰਨ ਬੰਦਗੀ ਅਤੇ ਜਿਵੇਂ ਸਾਧਨਾ ਕੀਤੀ ਜਾਣੀ ਹੈ, ਉਸ ਵਿਚ ਗੁਰੂ, ਨਾਮ, ਸ਼ਬਦ, ਸੰਗਤ, ਮਿਹਰ, ਪ੍ਰੇਮ, ਸੱਚਾ ਆਚਰਣ ਅਤੇ ਪਵਿੱਤਰ ਜੀਵਨ ਆਦਿ ਸਾਧਨ ਦਰਸਾਏ ਹੋਏ ਮਿਲਦੇ ਹਨ। ਇਥੇ ਇਕ ਗੱਲ ਪਹਿਲਾਂ ਹੀ ਸਪਸ਼ਟ ਹੋ ਜਾਣੀ ਚਾਹੀਦੀ ਹੈ ਕਿ 'ਓਅੰਕਾਰ' ਬਾਣੀ ਅਨੁਸਾਰ ਮੁਕਤੀ ਜਾਂ ਪ੍ਰਭੂ-ਪ੍ਰਾਪਤੀ ਲਈ ਰਵਾਇਤੀ ਕਰਮ-ਕਾਂਡੀ ਸਾਧਨਾ ਦੀ ਕੋਈ ਥਾਂ ਨਹੀਂ ਹੈ। ਕਰਮ-ਕਾਂਡਾਂ ਅਧੀਨ ਜੰਗਲ-ਬੇਲੇ ਘੁੰਮਣ ਜਾਂ ਰਵਾਇਤੀ ਸਾਧਨਾ ਸੰਬੰਧੀ ਸਪਸ਼ਟ ਉਪਦੇਸ਼ ਹੈ, ਨਾਨਾ ਪ੍ਰਕਾਰ ਦੇ ਧਾਰਮਿਕ ਕਰਮ-ਕਾਂਡ ਕਰਦਿਆਂ ਛੁਟਕਾਰਾ ਨਹੀਂ ਮਿਲਣਾ। ਗੁਰਬਾਣੀ ਦਾ ਫ਼ੈਸਲਾ ਹੈ :

**ਨਾਨਾ ਕਰਤ ਨ ਛੂਟੀਐ ਵਿਣੁ ਗੁਣ ਜਮ ਪੁਰਿ ਜਾਹਿ ॥**
**ਨਾ ਤਿਸੁ ਏਹੁ ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ ॥**
**ਨਾ ਤਿਸੁ ਗਿਆਨੁ ਨ ਧਿਆਨੁ ਹੈ ਨਾ ਤਿਸੁ ਧਰਮੁ ਧਿਆਨੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੯੩੪-੯੩੫)*

ਜੋਗੀਆਂ ਸੰਨਿਆਸੀਆਂ ਵਾਂਗ ਜੰਗਲ ਬੇਲਿਆਂ ਵਿਚ ਘੁੰਮ ਫਿਰ ਕੇ ਕੁਝ ਵੀ ਹੱਥ ਨਹੀਂ ਆਉਂਦਾ। ਗੁਰੂ ਜੀ ਦਾ ਫ਼ੁਰਮਾਨ ਹੈ :

**ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ ॥**
**ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੬)*

ਅਸਲ ਵਿਚ ਕਿਸੇ ਤਰ੍ਹਾਂ ਦੇ ਕਰਮ-ਕਾਂਡ ਜਾਂ ਬਾਹਰ ਢੂੰਢਣ ਦੀ ਲੋੜ ਨਹੀਂ ਹੈ। ਇਹ ਪ੍ਰਾਪਤੀ ਘਰ ਬੈਠਿਆਂ ਹੀ ਹੋ ਸਕਦੀ ਹੈ। ਗੁਰਵਾਕ ਹੈ:

**ਦਹ ਦਿਸ ਢੂਢਿ ਘਰੈ ਮਹਿ ਪਾਇਆ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

ਸਾਧਨਾ ਪੱਖ 'ਤੇ ਵਿਚਾਰ ਕਰਦਿਆਂ ਪਹਿਲਾਂ ਇਹ ਵੇਖਣਾ ਜ਼ਰੂਰੀ ਹੈ ਕਿ ਭਾਰਤੀ ਪਰੰਪਰਾ ਵਿਚ ਜੋ ਪ੍ਰਚੱਲਤ ਸਾਧਨ ਹਨ, ਉਹਨਾਂ ਨਾਲੋਂ 'ਓਅੰਕਾਰ' ਬਾਣੀ ਵਿਚ ਕਿਸ ਤਰ੍ਹਾਂ ਵੱਖਰਤਾ ਹੈ। ਪੁਰਾਤਨ ਸਮੇਂ ਤੋਂ ਮੁਕਤੀ ਪ੍ਰਾਪਤੀ ਲਈ ਭਾਰਤੀ ਮਤਾਂ ਵਿਚ ਤਿੰਨ ਸਾਧਨ—ਕਰਮ, ਭਗਤੀ ਅਤੇ ਗਿਆਨ ਪ੍ਰਚੱਲਤ ਹਨ। ਕਰਮ ਮਾਰਗ ਵਿਚ ਕਰਮ-ਕਾਂਡ, ਰੀਤੀ-ਰਿਵਾਜ, ਜਗ-ਕਰਮ ਆਦਿ ਆਉਂਦੇ ਹਨ। ਭਗਤੀ ਮਾਰਗ ਵਿਚ ਨੌਧਾ ਭਗਤੀ ਆਦਿ ਆਉਂਦੀ ਹੈ। ਤੀਸਰਾ ਗਿਆਨ ਮਾਰਗ ਦਾ ਸਾਧਨ ਹੈ। ਇਹ ਬੁੱਧੀ ਅਤੇ ਅਨੁਭਵ ਦੇ ਮੰਡਲ ਹਨ। ਉਪਨਿਸ਼ਦਾਂ ਅਨੁਸਾਰ ਮੁਕਤੀ ਪ੍ਰਾਪਤੀ ਪਰਮਾਤਮਾ ਦੇ ਗਿਆਨ ਤੋਂ ਹੁੰਦੀ ਹੈ। ਵੇਦਾਂਤ ਅਨੁਸਾਰ ਮਾਇਆ ਭਰਮ ਜਾਂ ਅਗਿਆਨ ਨੂੰ ਗਿਆਨ ਦੁਆਰਾ ਦੂਰ ਕੀਤਾ ਜਾ ਸਕਦਾ ਹੈ। 'ਓਅੰਕਾਰ' ਬਾਣੀ ਵਿਚ ਇਹਨਾਂ ਤਿੰਨਾਂ ਮਾਰਗਾਂ ਦੀ ਚਰਚਾ ਮਿਲਦੀ ਹੈ। ਪਰ ਇਹ ਸਰੂਪ ਰਵਾਇਤੀ ਪਰੰਪਰਾ ਤੋਂ ਹਟ ਕੇ ਹੈ, ਇਹ ਇਸ ਬਾਣੀ ਦੀ ਇਕ ਵਿਸ਼ੇਸ਼ਤਾ ਵੀ ਹੈ। 'ਨਾਨਾ ਕਰਤ ਨਹ ਛੂਟੀਐ' ਅਤੇ 'ਵਣੁ ਤ੍ਰਿਣੁ ਢੂਢਤ ਫਿਰਿ ਰਹੀ' ਦੇ ਕਰਮ-ਕਾਂਡੀ ਸਾਧਨਾਂ ਦਾ ਖੰਡਨ ਹੈ। ਭਗਤੀ ਪ੍ਰੇਮਾ-ਭਾਵ ਵਾਲੀ ਹੀ ਪ੍ਰਵਾਨ ਹੈ, ਹੱਠ-ਯੋਗ ਵਾਲੀ ਨਹੀਂ:

**ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੧)*

**ਰਾਜਨ ਰਾਮ ਰਵੈ ਹਿਤਕਾਰਿ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੧)*

'ਗਿਆਨ ਮਾਰਗ' ਅਸਲ ਵਿਚ ਇਸ 'ਓਅੰਕਾਰ' ਬਾਣੀ ਦੇ ਸੰਵਾਦ ਦਾ ਮੂਲ ਆਧਾਰ ਹੈ। ਇਸੇ ਲਈ ਪੰਡਿਤ ਨੂੰ ਸਹੀ ਗਿਆਨ ਦੇਣ ਦਾ ਉਪਦੇਸ਼ ਹੈ, ਜੋ ਕਿ ਉਹ ਦੇ ਨਹੀਂ ਰਿਹਾ। ਇਹ ਗਿਆਨ ਪਰਮਾਤਮਾ ਦੇ ਗੁਣਾਂ ਨੂੰ ਅਨੁਭਵ ਕਰ ਕੇ ਸ਼ਬਦ ਦੀ ਵਿਚਾਰ ਕਰਨ ਪਿੱਛੋਂ ਹੀ ਪ੍ਰਾਪਤ ਹੋ ਸਕਦਾ ਹੈ। ਗੁਰਵਾਕ ਹੈ:

**ਗੁਣ ਵੀਚਾਰੇ ਗਿਆਨੀ ਸੋਇ॥**
**ਗੁਣ ਮਹਿ ਗਿਆਨੁ ਪਰਾਪਤਿ ਹੋਇ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੧)*

ਇਹ ਗਿਆਨ ਗੁਰੂ ਦੇ ਰਾਹੀਂ ਪ੍ਰਭੂ ਆਪ ਹੀ ਉਚਾਰਦਾ ਹੈ, ਉਹ ਆਪ ਹੀ ਸੁਣਦਾ, ਸਮਝਦਾ ਅਤੇ ਵਿਚਾਰਦਾ ਹੈ:

**ਵਿਆਨੋ ਬੋਲੈ ਆਪੇ ਬੂਝੈ॥ ਆਪੇ ਸਮਝੈ ਆਪੇ ਸੂਝੈ॥**
**ਗੁਰ ਕਾ ਕਹਿਆ ਅੰਕਿ ਸਮਾਵੈ॥ ਨਿਰਮਲ ਸੂਚੇ ਸਾਚੋ ਭਾਵੈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੩)*

'ਓਅੰਕਾਰ' ਬਾਣੀ ਦੀ ਸਾਧਨਾ ਜੁਗਤਿ ਵਿਚ ਸਭ ਤੋਂ ਪਹਿਲਾਂ 'ਗੁਰੂ' ਦੀ ਲੋੜ ਨੂੰ ਆਵੱਸ਼ਕ ਮੰਨਿਆ ਗਿਆ ਹੈ। ਪਰਮਾਤਮਾ ਦੀ ਸੋਝੀ ਗੁਰੂ ਰਾਹੀਂ ਹੀ ਪ੍ਰਾਪਤ ਹੁੰਦੀ ਹੈ, ਕਿਉਂਕਿ ਕਰਤੇ ਦੀ ਵਡਿਆਈ ਗੁਰੂ ਹੀ ਜਾਣਦਾ ਹੈ:

**ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੦)*

ਗੁਰੂ ਹੀ ਪਰਮਾਤਮਾ ਦੇ ਨਾਲ ਮਿਲਣ ਵਾਲੀ ਮਤਿ ਦਿੰਦਾ ਹੈ, ਕਿਸੇ ਹੋਰ ਅੱਗੇ ਤਰਲੇ ਲੈਣੇ ਵਿਅਰਥ ਹਨ। ਗੁਰੂ ਹੁਕਮ ਹੈ:

**ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ॥**
**ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੧)*

ਗੁਰੂ ਹੀ ਨਾਮ ਦੀ ਪਛਾਣ ਕਰਾਉਂਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਨਾਮ ਦੀ ਪਛਾਣ ਹੁੰਦੀ ਹੈ, ਸੋਝੀ ਮਿਲਦੀ ਹੈ:

**ਗੁਰ ਕਿਰਪਾ ਤੇ ਨਾਮੁ ਪਛਾਨਿਆ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

ਚਾਰੇ ਪਾਸੇ ਘੁੰਮਣ ਤੋਂ ਪਿੱਛੋਂ ਵੀ ਗੁਰੂ ਹੀ ਮੇਲ ਮਿਲਾਉਂਦਾ ਹੈ। ਇਹ ਮੇਲ ਘਰ ਵਿਚ ਹੀ, ਸਰੀਰ ਦੇ ਅੰਦਰੋਂ, ਗੁਰੂ ਦੁਆਰਾ ਦੱਸੀ ਜੁਗਤਿ ਨਾਲ ਹੁੰਦਾ ਹੈ:

**ਦਹ ਦਿਸ ਢੂਢਿ ਘਰੈ ਮਹਿ ਪਾਇਆ॥**
**ਮੇਲੁ ਭਇਆ ਸਤਿਗੁਰੂ ਮਿਲਾਇਆ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

ਗੁਰੂ ਦੇ ਦੱਸੇ ਰਸਤੇ ਉੱਤੇ ਚੱਲ ਕੇ ਹੀ ਉਸ ਵਿਚ ਸਮਾਈ ਹੁੰਦੀ ਹੈ। ਗੁਰੂ ਅਜਿਹਾ ਸਮੁੰਦਰ ਹੈ, ਜਿਸ ਵਿਚ ਪਰਮਾਤਮਾ ਦੇ ਰਤਨਾਂ ਰੂਪੀ ਗੁਣਾਂ ਦੀ ਕਮੀ ਨਹੀਂ ਹੈ। 'ਓਅੰਕਾਰ' ਬਾਣੀ ਵਿਚ ਬਚਨ ਹੈ:

**ਗੁਰੁ ਸਾਗਰੁ ਰਤਨੀ ਨਹੀ ਤੋਟ॥**
**ਲਾਲ ਪਦਾਰਥ ਸਾਚੁ ਅਖੋਟ॥**
**ਗੁਰਿ ਕਹਿਆ ਸਾ ਕਾਰ ਕਮਾਵਹੁ॥**
**ਗੁਰ ਕੀ ਕਰਣੀ ਕਾਹੇ ਧਾਵਹੁ॥**
**ਨਾਨਕ ਗੁਰਮਤਿ ਸਾਚਿ ਸਮਾਵਹੁ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੩)*

ਮਨੁੱਖ ਜੋ ਡੇਰਿਆਂ, ਕੱਚਿਆਂ-ਪਿੱਲਿਆਂ ਬੰਦਿਆਂ ਅਤੇ ਦੇਹ-ਧਾਰੀ ਗੁਰੂਆਂ ਦੁਆਲੇ ਘੁੰਮਦਾ ਹੈ, ਉਸ ਨੂੰ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਅਜਿਹੇ ਕਿੰਨੇ ਹੀ ਕੱਚੇ ਗੁਰੂ ਤੇ ਚੇਲੇ ਹੋਏ ਹਨ, ਜੋ ਮੁਕਤ ਨਹੀਂ ਹੋ ਸਕੇ ਕਿਉਂਕਿ ਇਹ ਸੰਭਵ ਹੀ ਨਹੀਂ ਹੈ। ਇਸ ਬਾਣੀ ਵਿਚ ਤਾਂ ਹੀ ਵਰਣਨ ਹੈ:

**ਕੇਤੇ ਗੁਰ ਚੇਲੇ ਫੁਨਿ ਹੂਆ॥**
**ਕਾਚੇ ਗੁਰ ਤੇ ਮੁਕਤਿ ਨ ਹੂਆ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

'ਓਅੰਕਾਰ' ਬਾਣੀ ਵਿਚ ਦੂਜਾ ਮੁੱਖ ਸਾਧਨਾ ਤੱਤ 'ਨਾਮ' ਹੈ। ਦੁਨੀਆਂ ਦੇ ਵਿਕਾਰਾਂ ਤੋਂ ਬਚਣ ਲਈ ਨਾਮ ਹੀ ਇਕ ਮਾਤਰ ਸਾਧਨ ਹੈ। ਨਾਮ ਜੀਵਨ ਦਾ ਮਨੋਰਥ ਹੈ ਅਤੇ ਜੀਵਨ ਉਦੇਸ਼ ਦੀ ਪ੍ਰਾਪਤੀ ਲਈ ਸਭ ਤੋਂ ਮਹੱਤਵਪੂਰਨ ਸਾਧਨ ਹੈ। ਮਨੁੱਖ ਨਾਲ ਸਦਾ ਸਾਥ ਨਿਭਾਉਣ ਵਾਲਾ ਪਦਾਰਥ ਨਾਮ ਹੀ ਹੈ। ਨਾਮ-ਵਿਹੂਣੇ ਨੂੰ ਮੁਕਤੀ ਨਹੀਂ ਮਿਲਦੀ। ਗੁਰਵਾਕ ਹੈ:

**ਨਾਮ ਵਿਹੂਣਾ ਮੁਕਤਿ ਕਿਵ ਹੋਈ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੧)*

ਨਾਮ ਤੋਂ ਬਿਨਾਂ ਗਿਆਨ ਅਤੇ ਵਿਦਿਆ ਦਾ ਆਤਮਕ ਜੀਵਨ ਨਾਲ ਵਿਰੋਧ ਪੈ ਜਾਂਦਾ ਹੈ। ਇਸ ਤੋਂ ਬਿਨਾਂ ਸਭ ਵਣਜ ਘਾਟੇ ਵਾਲਾ ਹੁੰਦਾ ਹੈ। ਨਾਮ ਤੋਂ ਬਿਨਾਂ ਕੋਈ ਇੱਜ਼ਤ ਵੀ ਨਹੀਂ ਰਹਿੰਦੀ। 'ਓਅੰਕਾਰ' ਬਾਣੀ ਤੋਂ ਇਸਦੀ ਝਲਕ ਸਪਸ਼ਟ ਮਿਲਦੀ ਹੈ:

**ਵਿਣੁ ਨਾਵੈ ਵੇਰੋਧੁ ਸਰੀਰ॥**
**ਕਿਉ ਨ ਮਿਲਹਿ ਕਾਟਹਿ ਮਨ ਪੀਰ॥**
**ਵਾਟ ਬਟਾਊ ਆਵੈ ਜਾਇ॥**
**ਕਿਆ ਲੇ ਆਇਆ ਕਿਆ ਪਲੈ ਪਾਇ॥**
**ਵਿਣੁ ਨਾਵੈ ਤੋਟਾ ਸਭ ਥਾਇ॥**
**ਲਾਹਾ ਮਿਲੈ ਜਾ ਦੇਇ ਬੁਝਾਇ॥**
**ਵਣਜੁ ਵਾਪਾਰੁ ਵਣਜੈ ਵਾਪਾਰੀ॥**
**ਵਿਣੁ ਨਾਵੈ ਕੈਸੀ ਪਤਿ ਸਾਰੀ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੧)*

ਹਰੀ ਨਾਮ ਦੇ ਸਿਮਰਨ ਨਾਲ ਜੂਨੀਆਂ ਤੋਂ ਛੁਟਕਾਰਾ ਮਿਲ ਜਾਂਦਾ ਹੈ:

**ਹਰਿ ਨਾਮੁ ਚੇਤਿ ਫਿਰਿ ਪਵਹਿ ਨ ਜੂਨੀ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

ਪ੍ਰਭੂ ਦਾ ਨਾਮ ਹੀ ਆਧਾਰ ਹੈ, ਇਸ ਲਈ ਨਾਮ ਦੀ ਵੀਚਾਰ, ਨਾਮ ਦਾ ਜਪਣਾ, ਨਾਮ ਨਾਲ ਪਿਆਰ ਦਾ ਉਪਦੇਸ਼ ਇਸ ਬਾਣੀ ਵਿਚ ਦਿੱਤਾ ਹੈ:

**ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ॥**
**ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਆਧਾਰੁ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੭)*

ਇਸੇ ਲਈ ਪਾਂਡੇ ਲਈ ਆਪਣੇ ਚੇਲਿਆਂ ਨੂੰ ਨਾਮ ਰੂਪੀ ਪੂੰਜੀ ਨੂੰ ਇਕੱਠਾ ਕਰਨ ਅਤੇ ਸੰਭਾਲਣ ਦੀ ਮੱਤ ਦੇਣ ਲਈ ਉਪਦੇਸ਼ ਹੈ:

**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ॥**
**ਨਾਮ ਸਮਾਲਹੁ ਨਾਮੁ ਸੰਗਰਹੁ ਲਾਹਾ ਜਗਿ ਮਹਿ ਲੇਇ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੮)*

'ਸਤਿਸੰਗਤਿ' ਸਾਧਨਾ ਜੁਗਤਿ ਦਾ ਜ਼ਰੂਰੀ ਹਿੱਸਾ ਹੈ। ਸਤਿਸੰਗਤਿ ਵਿਚ ਜਾ ਕੇ ਗੁਰ ਉਪਦੇਸ਼ ਦਾ ਪਤਾ ਲੱਗਦਾ ਹੈ। ਨਾਮ, ਜਾਪ ਅਤੇ ਕੀਰਤਨ ਦੀ ਆਦਤ ਪੈਂਦੀ ਹੈ। ਮਨ ਨੂੰ ਵਿਕਾਰਾਂ ਵੱਲੋਂ ਹੋੜਨ ਦੀ ਸਭ ਤੋਂ ਉੱਤਮ ਸਾਧਨਾ ਜੁਗਤਿ ਸਤਿਸੰਗਤਿ ਹੀ ਹੈ। ਸੰਗਤ ਦੀ ਧੂੜ ਨਾਲ ਮਾੜਾ ਮਨੁੱਖ ਵੀ ਮਨੂਰ ਦੀ ਤਰ੍ਹਾਂ ਸ਼ੁੱਧ ਸੋਨਾ ਬਣ ਜਾਂਦਾ ਹੈ। 'ਓਅੰਕਾਰ' ਬਾਣੀ ਇਸ ਦੀ ਪੁਸ਼ਟੀ ਇਸ ਤਰ੍ਹਾਂ ਕਰਦੀ ਹੈ:

**ਧਧੈ ਧਰਮੁ ਧਰੇ ਧਰਮਾ ਪੁਰਿ ਗੁਣਕਾਰੀ ਮਨੁ ਧੀਰਾ॥**
**ਧਧੈ ਧੂਲਿ ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੦)*

**ਅਮਰ ਅਜਾਚੀ ਹਰਿ ਮਿਲੇ ਤਿਨ ਕੈ ਹਉ ਬਲਿ ਜਾਉ॥**
**ਤਿਨ ਕੀ ਧੂੜਿ ਅਘੁਲੀਐ ਸੰਗਤਿ ਮੇਲਿ ਮਿਲਾਉ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੩)*

'ਸਿਮਰਨ' ਵੀ ਸਾਧਨਾ ਜੁਗਤਿ ਹੈ। ਮਨ ਦੀ ਇਕਾਗਰਤਾ ਲਈ ਸਿਮਰਨ ਆਵੱਸ਼ਕ ਹੈ। 'ਓਅੰਕਾਰ' ਬਾਣੀ ਅਨੁਸਾਰ ਪਰਮਾਤਮਾ ਦੇ ਸਿਮਰਨ ਨਾਲ ਮੁਕਤੀ ਅਤੇ ਆਵਾਗਵਣ ਤੋਂ ਛੁਟਕਾਰਾ ਮਿਲਦਾ ਹੈ:

**ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੦)*

**ਚੇਤਹਿ ਏਕੁ ਤਹੀ ਸੁਖੁ ਹੋਇ ॥ ਚਿਤਿ ਵਸੈ ਰਾਚੈ ਹਰਿ ਨਾਇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

ਸਿਮਰਨ ਜਾਂ ਜਾਪ ਨਾਲ ਹੀ ਪਰਮਾਤਮਾ ਨੂੰ ਪਾਉਣ ਵਾਲੇ ਗੁਰਮੁਖ ਵਰਗੀ ਅਵਸਥਾ ਹਰੇਕ ਦੀ ਹੋ ਸਕਦੀ ਹੈ। ਗੁਰ ਫ਼ਰਮਾਨ ਹੈ:

**ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ ॥**
**ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੬)*

'ਸ਼ਬਦ' 'ਓਅੰਕਾਰ' ਬਾਣੀ ਵਿਚ ਸਾਧਨਾ ਜੁਗਤਿ ਦਾ ਹਿੱਸਾ ਹੈ। ਗੁਰਬਾਣੀ ਜਾਂ ਗੁਰ ਸ਼ਬਦ ਦੀ ਵੀਚਾਰ ਕਰਨ ਲਈ ਉਪਦੇਸ਼ ਸਤਿਗੁਰਾਂ ਵੱਲੋਂ ਕੀਤਾ ਗਿਆ ਹੈ। ਸੰਸਾਰ ਨੂੰ ਸੁੰਦਰ ਬਣਾਉਣ ਵਾਲਾ ਪਰਮਾਤਮਾ ਸਤਿਗੁਰ ਦੇ ਸ੍ਰੇਸ਼ਟ ਸ਼ਬਦ ਰਾਹੀਂ ਹੀ ਨੇੜੇ ਹੋ ਕੇ ਸਿਫ਼ਤਿ-ਸਾਲਾਹ ਦੀ ਝੜੀ ਲਾ ਕੇ ਸੰਵਾਰਦਾ ਹੈ:

**ਊਨਵਿ ਬਰਸੈ ਨੀਝਰ ਧਾਰਾ ॥ ਊਤਮ ਸਬਦਿ ਸਵਾਰਣ ਹਾਰਾ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੦)*

ਗੁਰ-ਸ਼ਬਦ ਦੀ ਵੀਚਾਰ ਰਾਹੀਂ ਹੀ ਮਨੁੱਖ ਦੇ ਅੰਦਰ ਗਿਆਨ ਦੀ ਰੌਸ਼ਨੀ ਆਉਂਦੀ ਹੈ ਅਤੇ ਉਹ ਆਪਣੇ ਅੰਦਰੋਂ ਬੁਰੀਆਂ ਪਰਵਿਰਤੀਆਂ ਨੂੰ ਮਾਰ ਮੁਕਾਉਂਦਾ ਹੈ। 'ਓਅੰਕਾਰ' ਬਾਣੀ ਵਿਚ ਇੰਝ ਵਰਣਨ ਹੈ:

**ਉਗਵੈ ਸੂਰੁ ਅਸੁਰ ਸੰਘਾਰੈ ॥ ਊਚਉ ਦੇਖਿ ਸਬਦਿ ਬੀਚਾਰੈ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੦)*

ਗੁਰੂ ਵੀ ਪਰਮਾਤਮਾ ਦੇ ਨਾਮ ਦੀ ਵਡਿਆਈ ਦਾ ਹੀ ਸ਼ਬਦ ਬਖ਼ਸ਼ਿਸ਼ ਕਰਦਾ ਹੈ। ਸ਼ਬਦ ਰਾਹੀਂ ਮਨ ਦੀ ਤਿਖਾ ਬੁਝਦੀ ਹੈ ਅਤੇ ਨਾਮ ਅੰਮ੍ਰਿਤ ਦਾ ਭਰਪੂਰ ਆਨੰਦ ਲਿਆ ਜਾ ਸਕਦਾ ਹੈ। ਗੁਰਵਾਕ ਹੈ:

**ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥**
**ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੩)*

'ਓਅੰਕਾਰ' ਬਾਣੀ ਅਨੁਸਾਰ, ਗੁਰੂ ਦੀ ਸੁੰਦਰ ਬਾਣੀ ਰਾਹੀਂ ਹੀ ਸ਼ਬਦ ਦੀ ਵਿਚਾਰ ਨਾਲ ਪਰਮਾਤਮਾ ਨੂੰ ਪਾਇਆ ਜਾ ਸਕਦਾ ਹੈ:

**ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ ॥**
**ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੯੩੬-੯੩੭)*

ਪਰ ਇਥੇ ਮੁਸ਼ਕਲ ਇਹ ਹੈ ਕਿ ਬਾਣੀ ਦੀ ਵੀਚਾਰ ਕੋਈ ਵਿਰਲਾ ਹੀ ਕਰਦਾ ਹੈ, ਪਰ ਜੋ ਗੁਰਮੁਖ ਹੋ ਕੇ ਵੀਚਾਰ ਲੈਂਦਾ ਹੈ, ਉਹ ਸਵੈ-ਸਰੂਪ ਵਿਚ ਟਿਕ ਜਾਂਦਾ ਹੈ:

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੫)*

'ਓਅੰਕਾਰ' ਬਾਣੀ ਦੀ ਸਾਧਨਾ ਜੁਗਤਿ ਵਿਚ 'ਮਿਹਰ' ਜਾਂ 'ਨਦਰਿ' ਨੂੰ ਵੀ ਬੜਾ ਮਹੱਤਵ ਦਿੱਤਾ ਗਿਆ ਹੈ। ਜਿੰਨੀ ਦੇਰ ਪਰਮਾਤਮਾ ਦੀ ਕ੍ਰਿਪਾ ਜਾਂ ਬਖ਼ਸ਼ਿਸ਼ ਨਹੀਂ ਹੁੰਦੀ, ਵਿਕਾਰਾਂ ਤੋਂ ਛੁਟਕਾਰਾ ਨਹੀਂ ਪਾਇਆ ਜਾ ਸਕਦਾ:

**ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੪)*

ਗੁਰੂ ਦੀ ਕ੍ਰਿਪਾ ਨਾਲ ਹੀ ਪਰਮਾਤਮਾ ਨੂੰ ਪਾਇਆ ਜਾ ਸਕਦਾ ਹੈ:

**ਗੁਰ ਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੬)*

ਉਸੇ ਦੀ ਨਦਰਿ ਨਾਲ ਸੁਖ ਮਿਲਦੇ ਹਨ। ਇਸ ਵਿਚ ਕੋਈ ਭਰਮ ਜਾਂ ਸੰਦੇਹ ਨਹੀਂ ਹੈ ਕਿ ਪਰਮਾਤਮਾ ਦੀ ਕ੍ਰਿਪਾ ਨਾਲ ਕਰਮਾਂ ਦੇ ਮਾੜੇ ਤੇ ਮੰਦੇ ਲੇਖ ਸਾਫ਼ ਹੋ ਜਾਂਦੇ ਹਨ ਤੇ ਸੁਖ ਮਿਲਦੇ ਹਨ। 'ਓਅੰਕਾਰ' ਬਾਣੀ ਵਿਚ ਇਸ ਬਾਰੇ ਇਹ ਫ਼ੁਰਮਾਨ ਹੈ:

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥**
**ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ॥**
**ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ॥**
**ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ॥**
**ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੭)*

ਕਿਰਪਾ ਨਾਲ ਹੀ ਗੁਰੂ ਮਿਲਦਾ ਹੈ ਤੇ ਨਾਮ ਦੀ ਪਛਾਣ ਹੁੰਦੀ ਹੈ:

**ਅਸਥਿਰੁ ਚੀਤੁ ਮਰਨਿ ਮਨੁ ਮਾਨਿਆ॥**
**ਗੁਰ ਕਿਰਪਾ ਤੇ ਨਾਮੁ ਪਛਾਨਿਆ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

'ਸਹਿਜ' ਤੇ 'ਰਜ਼ਾ' ਵੀ ਸਾਧਨਾ ਜੁਗਤਿ ਦੇ ਤੌਰ 'ਤੇ 'ਓਅੰਕਾਰ' ਬਾਣੀ ਰਾਹੀਂ ਸਾਧਨ ਬਣ ਕੇ ਉਭਰਦੇ ਹਨ। ਅਸਲ ਵਿਚ ਮਨ ਦੀ ਭਟਕਣਾ ਸਹਿਜ ਨਾਲ ਹੀ ਮੁਕਦੀ ਹੈ। ਸਹਿਜ ਨਿਰਵਿਕਲਪ, ਟਿਕੀ ਹੋਈ ਅਤੇ ਅਡੋਲਤਾ ਵਾਲੀ ਅਵਸਥਾ ਹੁੰਦੀ ਹੈ। ਭਾਈ ਵੀਰ ਸਿੰਘ ਸਹਿਜ ਨੂੰ ਉਹ ਦਸ਼ਾ ਮੰਨਦੇ ਹਨ, ਜਿਥੇ ਸਭ ਸੁਭਾਵਕ ਤੇ ਕੁਦਰਤੀ ਹੋਵੇ, ਕੋਈ ਬਨਾਵਟ ਨਹੀਂ। ਇਸ ਲਈ ਅਸਥਿਰ ਜੀਵ ਦੀ ਗੱਲ ਇਸ ਬਾਣੀ ਵਿਚ ਹੋਈ ਹੈ। 'ਓਅੰਕਾਰ' ਬਾਣੀ ਅਨੁਸਾਰ ਇਹ ਸਹਿਜ ਜਾਂ ਅਡੋਲਤਾ ਭਟਕਦੇ ਮਨ ਨੂੰ ਮਾਇਆ ਵਿਚ ਡੋਲਣ ਤੋਂ ਬਚਾ ਲੈਂਦੀ ਹੈ। ਗੁਰਵਾਕ ਹੈ:

**ਗਗਨ ਗੰਭੀਰੁ ਗਗਨੰਤਰਿ ਵਾਸੁ॥**
**ਗੁਣ ਗਾਵੈ ਸੁਖ ਸਹਜਿ ਨਿਵਾਸੁ॥**
**ਗਇਆ ਨ ਆਵੈ ਆਇ ਨ ਜਾਇ॥**
**ਗੁਰ ਪਰਸਾਦਿ ਰਹੈ ਲਿਵ ਲਾਇ॥**

**ਗਗਨੁ ਅਗੰਮੁ ਅਨਾਥੁ ਅਜੋਨੀ॥**
**ਅਸਥਿਰੁ ਚੀਤੁ ਸਮਾਧਿ ਸਗੋਨੀ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

ਅਸਲ ਵਿਚ ਸਿਆਣਾ ਤੇ ਗਿਆਨਵਾਨ ਮਨੁੱਖ ਵੀ ਉਹੀ ਹੈ ਜੋ ਸਹਿਜ ਅਵਸਥਾ ਵਿਚ ਵਿਚਰਦਾ ਹੈ ਅਤੇ ਅਸਲ ਤੱਤ ਦੀ ਪਛਾਣ ਕਰਦਾ ਹੈ:

**ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ॥**
**ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੯੩੭-੩੮)*

ਸਹਿਜ ਨਾਲ ਹੀ ਰਜ਼ਾ ਵਿਚ ਰਹਿਣ ਅਤੇ ਭਾਣਾ ਮੰਨਣ ਦੀ ਸ਼ਕਤੀ ਮਿਲਦੀ ਹੈ। ਗੁਰ ਫ਼ੁਰਮਾਨ ਹੈ:

**ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ॥**
**ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੬)*

ਰਜ਼ਾ ਦਾ ਸਰੂਪ ਇਸ ਬਾਣੀ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ:

**ਜਾਪੈ ਆਪਿ ਪ੍ਰਭੂ ਤਿਹੁ ਲੋਇ॥**
**ਜੁਗਿ ਜੁਗਿ ਦਾਤਾ ਅਵਰੁ ਨ ਕੋਇ॥**
**ਜਿਉ ਭਾਵੈ ਤਿਉ ਰਾਖਹਿ ਰਾਖੁ॥**
**ਜਸੁ ਜਾਚਉ ਦੇਵੈ ਪਤਿ ਸਾਖੁ॥**
**ਜਾਗਤੁ ਜਾਗਿ ਰਹਾ ਤੁਧੁ ਭਾਵਾ॥**
**ਜਾ ਤੂ ਮੇਲਹਿ ਤਾ ਤੁਝੈ ਸਮਾਵਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੩)*

'ਓਅੰਕਾਰ' ਬਾਣੀ ਵਿਚ ਸਾਧਨਾ ਜੁਗਤਿ ਦਾ ਇਕ ਹੋਰ ਮਹੱਤਵਪੂਰਨ ਪੱਖ ਵਿਅਕਤੀ ਦੇ ਸੱਚੇ ਤੇ ਪਵਿੱਤਰ ਜੀਵਨ ਅਤੇ ਸੱਚੀ ਕਰਣੀ ਦਾ ਹੈ। ਇਸ ਸੰਬੰਧੀ ਉਪਦੇਸ਼ ਹੈ:

**ਕਰਿ ਆਚਾਰੁ ਸਚੁ ਸੁਖੁ ਹੋਈ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੧)*

ਨਿਰਮਲ ਜੀਵਨ ਅਤੇ ਗੁਰੂ ਦਾ ਬਚਨ ਮੰਨਣਾ ਉਸ ਪਰਮਾਤਮਾ ਨੂੰ ਚੰਗਾ ਲੱਗਦਾ ਹੈ। ਇਸ ਲਈ ਬਾਣੀ ਦਾ ਉਪਦੇਸ਼ ਹੈ:

**ਗੁਰ ਕਾ ਕਹਿਆ ਅੰਕਿ ਸਮਾਵੈ॥ ਨਿਰਮਲ ਸੂਚੇ ਸਾਚੇ ਭਾਵੈ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੩)*

ਚੰਗੇ ਆਚਰਣ ਵਾਲੇ ਜੀਵਨ ਨਾਲ ਹੀ ਪ੍ਰਭੂ ਮਿਲਦਾ ਹੈ। ਗੁਰ ਫ਼ੁਰਮਾਨ ਹੈ:

**ਊਤਮੁ ਹੋਵਾ ਪ੍ਰਭੁ ਮਿਲੈ ਇਕਿ ਮਨਿ ਏਕੈ ਭਾਇ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੬)*

'ਆਤਮ ਸਮਰਪਣ' ਅਤੇ 'ਆਤਮ ਚੀਨਣਾ' ਵੀ ਸਾਧਨਾ ਜੁਗਤਿ ਦੇ ਤੌਰ 'ਤੇ 'ਓਅੰਕਾਰ' ਬਾਣੀ ਵਿਚ ਜ਼ਰੂਰੀ ਦੱਸੇ ਗਏ ਹਨ। ਹੁਕਮ ਹੈ:

**ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ॥**
**ਗੁਰ ਪਰਸਾਦੀ ਆਪੋ ਚੀਨੈ੍ ਜੀਵਤਿਆ ਇਵ ਮਰੀਐ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੫)*

ਅਵਗੁਣਾਂ ਦੀ ਥਾਂ 'ਸਦਗੁਣ' ਧਾਰਨ ਕਰਨੇ ਵੀ ਸਾਧਨਾ ਜੁਗਤਿ ਦਾ ਹਿੱਸਾ ਹਨ। ਇਹ ਸਾਧਨਾ ਸਾਧ ਕੇ ਮਨੁੱਖ ਗੁਰਮੁਖ ਬਣ ਜਾਂਦਾ ਹੈ। ਗੁਰਮੁਖ ਦੀ ਅਵਸਥਾ ਬਹੁਤ ਉੱਚੀ ਹੁੰਦੀ ਹੈ। 'ਓਅੰਕਾਰ' ਬਾਣੀ ਅਨੁਸਾਰ ਗੁਰਮੁਖ ਮੁਕਤ ਜੀਵ ਹੈ। ਉਸ ਦਾ ਬੋਲਣਾ, ਚੱਲਣਾ, ਤੋਲਣਾ, ਆਉਣਾ, ਜਾਣਾ ਸਭ ਨਿਆਰਾ ਹੁੰਦਾ ਹੈ। ਉਹ ਵਿਕਾਰਾਂ ਨੂੰ ਦੂਰ ਕਰ ਕੇ ਨਿਰਮਲ ਜੀਵਨ ਬਤੀਤ ਕਰਦਾ ਹੈ। ਗੁਰਵਾਕ ਹੈ:

**ਗੁਰਮੁਖਿ ਗਾਵੈ ਗੁਰਮੁਖਿ ਬੋਲੈ॥**
**ਗੁਰਮੁਖਿ ਤੋਲਿ ਤੁੋਲਾਵੈ ਤੋਲੈ॥**
**ਗੁਰਮੁਖਿ ਆਵੈ ਜਾਇ ਨਿਸੰਗੁ॥**
**ਪਰਹਰਿ ਮੈਲੁ ਜਲਾਇ ਕਲੰਕੁ॥**
**ਗੁਰਮੁਖਿ ਨਾਦ ਬੇਦ ਬੀਚਾਰੁ॥**
**ਗੁਰਮੁਖਿ ਮਜਨੁ ਚਜੁ ਆਚਾਰੁ॥**
**ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ॥**
**ਨਾਨਕ ਗੁਰਮੁਖਿ ਪਾਵੈ ਪਾਰੁ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੨)*

ਸਾਰ ਤੌਰ 'ਤੇ ਅਸੀਂ ਇਹ ਕਹਿ ਸਕਦੇ ਹਾਂ ਕਿ 'ਓਅੰਕਾਰ' ਬਾਣੀ ਵਿਚ ਸਾਧਨਾ ਜੁਗਤਿ ਲਈ ਜੋ ਉਪਦੇਸ਼ ਆਤਮਿਕ ਬ੍ਰਹਮ ਵਿਚਾਰ ਪ੍ਰਸਤੁਤ ਹੋਏ ਹਨ, ਉਹਨਾਂ ਅਨੁਸਾਰ ਜੁਗਤਿ ਅਪਣਾ ਕੇ ਜੀਵਨ ਜਿਉਣ ਨਾਲ ਲੋਕ ਤੇ ਪਰਲੋਕ ਦੇ ਸੁੱਖ ਪ੍ਰਾਪਤ ਕੀਤੇ ਜਾ ਸਕਦੇ ਹਨ।

# ਸਮਾਜਿਕ ਸਮੱਸਿਆਵਾਂ ਅਤੇ ਗੁਰੂ ਹੁਕਮ

ਅੱਜ ਵਿਗਿਆਨ ਦੀ ਤਰੱਕੀ ਨੇ ਮਨੁੱਖ ਨੂੰ ਏਨਾ ਨੇੜੇ ਲੈ ਆਂਦਾ ਹੈ ਕਿ ਬ੍ਰਹਿਮੰਡ ਵਿਚ ਧਰਤੀ ਇਕ ਛੋਟੀ ਜਿਹੀ ਇਕਾਈ ਬਣ ਗਈ ਹੈ। ਆਧੁਨਿਕ ਇਲੈਕਟ੍ਰੌਨਿਕ ਮੀਡੀਆ, ਇੰਟਰਨੈੱਟ, ਵੈੱਬ ਅਤੇ ਸੈਲੂਲਰ ਫ਼ੋਨ ਨਾਲ ਅੱਜ ਅਸੀਂ ਅੱਖ ਦੇ ਝਲਕਾਰੇ ਵਿਚ ਹਜ਼ਾਰਾਂ ਮੀਲ ਦੂਰ ਬੈਠੇ ਆਹਮੋ-ਸਾਹਮਣੇ ਜਾਣਕਾਰੀ ਦਾ ਆਦਾਨ ਪ੍ਰਦਾਨ ਕਰ ਸਕਦੇ ਹਾਂ। ਸਪੇਸ ਤਕਨਾਲੋਜੀ ਨੇ ਦੁਨੀਆਂ ਨੂੰ ਹੋਰ ਨੇੜੇ ਲੈ ਆਂਦਾ ਹੈ। ਮਨੁੱਖ ਦੇ ਸੁੱਖ ਲਈ ਵਿਗਿਆਨ ਨੇ ਅਨੇਕਾਂ ਕਾਢਾਂ ਕੱਢੀਆਂ। ਸਮਾਜਿਕ, ਧਾਰਮਿਕ ਅਤੇ ਆਰਥਿਕ ਤੌਰ 'ਤੇ ਹਰ ਪਾਸੇ ਚੇਤਨਤਾ ਵਧੀ ਹੈ। ਪਰੰਤੂ ਇਸ ਸੁੱਖ ਨੇ ਸਮਾਜ ਵਿਚ ਕਈਆਂ ਬੁਰਾਈਆਂ ਨੂੰ ਵੀ ਜਨਮ ਦਿੱਤਾ ਹੈ। ਮੁੱਢਲੇ ਰੂਪ ਵਿਚ ਇਹ ਬੁਰਾਈਆਂ ਸਾਡੀ ਚਿੰਤਾ ਦਾ ਵਿਸ਼ਾ ਨਹੀਂ ਸਨ। ਅਸੀਂ ਸ਼ੁਗਲ ਵਜੋਂ ਇਹਨਾਂ ਨੂੰ ਗਲ ਲਾ ਲਿਆ। ਇਹ ਸ਼ੁਗਲ ਇਕ ਸਮੱਸਿਆ ਬਣ ਜਾਵੇਗੀ, ਇਸ ਦਾ ਮਨੁੱਖ ਨੂੰ ਕਿਆਸ ਨਹੀਂ ਸੀ। ਮਨੁੱਖ ਦੇ ਸ਼ੁਗਲ ਅੱਜ ਵਿਸ਼ਵ-ਵਿਆਪੀ ਸਮੱਸਿਆਵਾਂ ਦਾ ਭਿਆਨਕ ਰੂਪ ਧਾਰਨ ਕਰ ਗਏ ਹਨ। ਹੁਣ ਸੰਸਾਰ ਨੇ ਇਹਨਾਂ ਲਈ ਫ਼ਿਕਰ ਕੀਤਾ ਹੈ ਤੇ ਇਹਨਾਂ ਦੇ ਹੱਲ ਲਈ ਯਤਨ ਆਰੰਭੇ ਹਨ।

ਅੱਜ ਵਿਸ਼ਵ ਨੂੰ ਜਿਨ੍ਹਾਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਉਹਨਾਂ ਵਿਚ ਨਸ਼ੇ, ਏਡਜ਼, ਪ੍ਰਦੂਸ਼ਣ ਅਤੇ ਰਿਸ਼ਤਿਆਂ ਦੀ ਗੁਆਚ ਰਹੀ ਸੁੱਚਮਤਾ, ਨਸਲੀ ਵਿਤਕਰਾ ਆਦਿ ਹਨ।

ਵਿਚਾਰ-ਚਰਚਾ ਵਿਚ ਇਹਨਾਂ ਸਮੱਸਿਆਵਾਂ ਸੰਬੰਧੀ ਵਿਚਾਰ ਅਤੇ ਇਹਨਾਂ ਦੇ ਹੱਲ ਲਈ ਗੁਰੂ ਨੇ ਜੋ ਹੁਕਮ ਕੀਤਾ ਹੈ, ਉਸ ਬਾਰੇ ਵਿਚਾਰ ਕੀਤੀ ਜਾਣੀ ਹੈ। ਇਹਨਾਂ ਸਮੱਸਿਆਵਾਂ ਦਾ ਸਭ ਤੋਂ ਮਾਰੂ ਅਸਰ ਅੱਜ ਦੇ ਨੌਜਵਾਨਾਂ ਉੱਤੇ ਪੈ ਰਿਹਾ ਹੈ, ਇਸ ਲਈ ਨੌਜਵਾਨਾਂ ਨੂੰ ਹੀ ਮੁਖ਼ਾਤਬ ਹੁੰਦਿਆਂ ਕੁਝ ਵਿਚਾਰ ਆਪ ਸਭ ਦੇ ਦ੍ਰਿਸ਼ਟੀਗੋਚਰ ਹਨ।

## ਨਸ਼ੇ

ਸੰਸਾਰ-ਵਿਆਪੀ ਸਮੱਸਿਆਵਾਂ ਵਿਚ ਮਨੁੱਖ ਦੇ ਸਾਹਮਣੇ ਨਸ਼ੇ ਇਕ ਵੱਡੀ ਸਮੱਸਿਆ ਬਣੀ ਹੋਈ ਹੈ। ਸ਼ਰਾਬ, ਅਫ਼ੀਮ, ਕੁਕੀਨ, ਚਰਸ, ਗਾਂਜਾ, ਤਮਾਕੂ, ਹੈਰੋਇਨ, ਸਮੈਕ ਆਦਿ ਨਸ਼ਿਆਂ ਦੀ ਗ੍ਰਿਫ਼ਤ ਵਿਚ ਅੱਜ ਸੰਸਾਰ ਦੀ ਅੱਧੀ ਤੋਂ ਵੱਧ ਆਬਾਦੀ ਆ ਚੁੱਕੀ ਹੈ। ਨਸ਼ਿਆਂ ਦੀ ਵਰਤੋਂ ਤੇ ਨਸ਼ੀਲੇ ਰਸਾਇਣਾਂ ਦਾ ਦੁਰ-ਉਪਯੋਗ ਸਹਿਜੇ ਹੀ ਭਿਆਨਕ ਰੂਪ ਧਾਰਨ ਕਰੀ ਜਾ ਰਿਹਾ ਹੈ। ਨਸ਼ਿਆਂ ਦੀ ਵਰਤੋਂ ਨਾਲ ਜਿਥੇ ਘਰ ਵਿਚ ਨਿੱਤ ਕਲੇਸ਼ ਰਹਿੰਦਾ ਹੈ, ਉਥੇ ਨਸ਼ਈ ਦੁਆਰਾ ਚੋਰੀ, ਠੱਗੀ, ਲੁੱਟ-ਖੋਹ, ਕਤਲ ਵਰਗੇ ਸਮਾਜਿਕ ਕੁਕਰਮ ਅਤੇ ਜੁਰਮ ਵਧ ਰਹੇ ਹਨ। ਇਸ ਦੇ ਨਾਲ ਹੀ ਨਸ਼ੇ ਮਨੁੱਖ ਨੂੰ ਏਡਜ਼ ਵਰਗੀ ਭਿਆਨਕ ਮੌਤ ਦੀ ਖਾਈ ਵੱਲ ਧਕੇਲ ਰਹੇ ਹਨ। ਹੈਪੇਟਾਈਟਸ ਵਰਗੀ ਜਾਨ-ਲੇਵਾ ਬਿਮਾਰੀ ਵੀ ਨਸ਼ਿਆਂ ਦੀ ਦੇਣ ਹੈ। ਨਸ਼ਿਆਂ ਦੇ ਅੰਕੜੇ ਵੀ ਤ੍ਰਾਹ ਦੇਣ ਵਾਲੇ ਹਨ।

2000 ਈਸਵੀ ਦੇ ਅੰਤ ਤਕ 51.4 ਫ਼ੀਸਦੀ ਸਮੈਕ ਦੇ ਆਦੀ ਸਨ। 14.3 ਫ਼ੀਸਦੀ ਨਸ਼ੀਲੇ ਟੀਕਿਆਂ ਦਾ ਨਸ਼ਾ ਕਰਦੇ ਸਨ। 23.1 ਫ਼ੀਸਦੀ ਕੈਪਸੂਲ, ਅਫ਼ੀਮ, ਡੋਡੇ, ਭੰਗ, ਪੋਸਤ ਦਾ ਸੇਵਨ ਕਰਦੇ ਸਨ। 8 ਫ਼ੀਸਦੀ ਸ਼ਰਾਬ ਦਾ ਨਸ਼ਾ ਕਰਦੇ ਸਨ। 3.2 ਫ਼ੀਸਦੀ ਨਸ਼ਈ ਰਲਵੇਂ-ਮਿਲਵੇਂ ਨਸ਼ੇ ਕਰਦੇ ਸਨ। 2000 ਈਸਵੀ ਵਿਚ ਕੁਲ 51 ਫ਼ੀਸਦੀ ਲੋਕ ਨਸ਼ਿਆਂ ਦਾ ਸੇਵਨ ਕਰਦੇ ਸਨ। ਦੁਨੀਆਂ ਵਿਚ ਅੱਜ ਸਭ ਤੋਂ ਵੱਧ ਵਰਤੋਂ ਸਮੈਕ ਦੀ ਹੋ ਰਹੀ ਹੈ। ਅੱਜ ਦੇ ਅੰਕੜੇ ਦਿਲ ਹਿਲਾ ਦੇਣ ਵਾਲੇ ਹਨ!

ਸਮਾਜ ਨੂੰ ਨਸ਼ਿਆਂ ਤੋਂ ਬਚਾਉਣ ਦੀ ਅੱਜ ਬਹੁਤ ਲੋੜ ਹੈ। ਅਮਰੀਕਾ ਅਤੇ ਕਈ ਦੇਸ਼ਾਂ ਦੀਆਂ ਸਰਕਾਰਾਂ ਨੇ ਇਹਨਾਂ ਨਸ਼ਈਆਂ ਨੂੰ ਅਪਰਾਧੀ (Criminal) ਤੇ ਗ਼ੈਰ-ਕਾਨੂੰਨੀ ਕਰਿੰਦੇ ਕਰਾਰ ਦੇ ਕੇ ਜੇਲ੍ਹਾਂ ਵਿਚ ਬੰਦ ਕਰਨ ਦੇ ਹੁਕਮ ਦਿੱਤੇ ਪਰ ਇਸ ਨਾਲ ਨਸ਼ਈਆਂ ਦੀ ਗਿਣਤੀ ਘਟੀ ਨਹੀਂ, ਸਗੋਂ ਵਧੀ ਹੈ। ਨਸ਼ਾ-ਛੁਡਾਊ ਮਾਹਿਰਾਂ ਤੇ ਮਨੋਵਿਗਿਆਨੀਆਂ ਅਨੁਸਾਰ ਮੁੱਢਲੇ ਰੂਪ ਵਿਚ ਕੋਈ ਵੀ ਨਸ਼ਈ ਨਾ ਤਾਂ ਨਸ਼ਈ ਹੁੰਦਾ ਹੈ ਤੇ ਨਾ ਹੀ ਦੋਸ਼ੀ। ਨਸ਼ਈ ਅਕਸਰ ਅਨਪੜ੍ਹ, ਬੇਰੁਜ਼ਗਾਰ, ਵਹਿਮਾਂ-ਭਰਮਾਂ ਦੇ ਮਾਰੇ, ਮਾਨਸਿਕ ਤਣਾਉ, ਆਰਥਿਕ ਪੱਖ ਤੋਂ ਕਮਜ਼ੋਰ ਅਤੇ ਆਪਣੀਆਂ ਊਣਤਾਈਆਂ ਤੋਂ ਮੂੰਹ ਮੋੜਨ ਲਈ ਨਸ਼ਿਆਂ ਦੀ ਟੇਕ ਲੈਂਦੇ ਹਨ। ਨਸ਼ਈ ਨਸ਼ੇ ਦੇ ਜਾਲ ਵਿਚ ਫਸ ਕੇ ਆਪਣੇ ਨਸ਼ੇ ਦੀ ਪੂਰਤੀ ਲਈ ਗ਼ੈਰ-ਕਾਨੂੰਨੀ ਕੰਮ ਕਰ ਬੈਠਦਾ ਹੈ। ਉਸਨੂੰ ਨਾ ਚਾਹੁੰਦੇ ਹੋਏ ਵੀ ਗ਼ੈਰ-ਕਾਨੂੰਨੀ ਕੰਮਾਂ ਦਾ ਸਹਾਰਾ ਲੈਣਾ ਪੈਂਦਾ ਹੈ। ਇਸ ਸਮੱਸਿਆ ਦਾ ਜੇ ਹੱਲ ਲੱਭਣਾ ਹੋਵੇ ਤਾਂ ਪਹਿਲੀ ਗੱਲ ਇਹ ਹੋਣੀ ਚਾਹੀਦੀ ਹੈ ਕਿ ਨਸ਼ਈ ਦਾ ਟਿਕਾਣਾ ਜੇਲ੍ਹ ਨਹੀਂ, ਬਲਕਿ ਉਹਦੇ ਲਈ ਹਮਦਰਦੀ ਭਰਿਆ ਮਾਹੌਲ ਪੈਦਾ ਕਰਨ ਦੀ ਲੋੜ ਹੈ। ਉਹਨਾਂ ਨੂੰ ਪਿਆਰ, ਹਮਦਰਦੀ ਅਤੇ ਸਦਭਾਵਨਾ ਭਰੇ ਵਤੀਰੇ ਦੀ ਲੋੜ ਹੁੰਦੀ ਹੈ, ਜਿਸ ਦਾ ਆਰੰਭ ਪਰਿਵਾਰਾਂ, ਦੋਸਤਾਂ, ਸਨੇਹੀਆਂ ਅਤੇ ਰਿਸ਼ਤੇਦਾਰਾਂ ਦੇ ਆਲੇ-ਦੁਆਲੇ ਤੋਂ ਹੁੰਦਾ ਹੈ। ਇਹਨਾਂ ਨਾਲ ਖੁੱਲ੍ਹੀ ਗੱਲਬਾਤ ਕੀਤੀ ਜਾਣੀ ਚਾਹੀਦੀ ਹੈ ਤੇ ਉਹਨਾਂ ਅੰਦਰ ਛੁਪੇ ਵਹਿਮ, ਭਰਮ, ਧਾਰਨਾਵਾਂ, ਸਮੱਸਿਆਵਾਂ ਨੂੰ ਸਮਝ ਕੇ ਉਸ ਦਾ ਢੁੱਕਵਾਂ ਹੱਲ ਲੱਭਣਾ ਚਾਹੀਦਾ ਹੈ।

ਦੂਸਰੇ, ਸਭ ਧਰਮਾਂ ਦੇ ਮੁਖੀਆਂ ਨੂੰ ਇਹਨਾਂ ਸਮੱਸਿਆਵਾਂ ਦੇ ਹੱਲ ਲਈ ਸਾਂਝੇ ਉਪਰਾਲੇ ਦੀ ਲੋੜ ਹੈ। ਨਸ਼ਿਆਂ ਸੰਬੰਧੀ ਗੁਰਮਤਿ, ਗੁਰਬਾਣੀ ਅਤੇ ਰਹਿਤਨਾਮਿਆਂ ਆਦਿ ਵਿਚ ਥਾਂ-ਪਰ-ਥਾਂ ਨਿਖੇਧੀ ਕਰਦਿਆਂ ਉਪਦੇਸ਼ ਦਿੱਤਾ ਹੈ:

**ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥**
**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੪)*

**ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੩)*

**ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥**
**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੯੯)*

**ਪ੍ਰਾਨ ਸੁਖਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ॥**
**ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੦੧)*

ਮਾਨਸਿਕ ਤਣਾਉ ਤੋਂ ਬਚਣ ਲਈ ਗੁਰਬਾਣੀ ਦਾ ਓਟ ਆਸਰਾ ਲੈਣਾ ਚਾਹੀਦਾ ਹੈ। ਅਕਾਲ ਪੁਰਖ ਦਾ ਨਾਮ ਸਿਮਰਨ ਕਰਨਾ ਚਾਹੀਦਾ ਹੈ। ਗੁਰਵਾਕ ਹੈ:

**ਨਿਰਭਉ ਜਪੈ ਸਗਲ ਭਉ ਮਿਟੈ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੯੩)*

ਤਣਾਉ ਮੁਕਤ ਹੋਣ ਲਈ ਮਨ ਨੂੰ ਸਮਝਾਉਣ ਲਈ ਹੁਕਮ ਹੈ:

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੯)*

ਭਾਈ ਗੁਰਦਾਸ ਜੀ ਨਸ਼ਿਆਂ ਸੰਬੰਧੀ ਗੁਰੂ ਹੁਕਮ ਦੀ ਵਿਆਖਿਆ ਕਰਦੇ ਹੋਏ ਤਾਕੀਦ ਕਰਦੇ ਹਨ:

**ਪੋਸਤ ਭੰਗ ਸਰਾਬ ਦਾ ਚਲੈ ਪਿਆਲਾ ਭੁਗਤ ਭੁੰਚਾਇਆ॥.....**
**ਸਾਧ ਸੰਗਤਿ ਵਿਣੁ ਭਰਮਿ ਭੁਲਾਇਆ॥**

*(ਭਾਈ ਗੁਰਦਾਸ ਜੀ, ਵਾਰ ੩੯, ਪਉੜੀ ੧੬)*

**ਅਮਲੀ ਨ ਅਮਲ ਤਜਤ ਜਿਉ ਧਿਕਾਰ ਕੀਏ,**
**ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ॥੩੨੩॥**

*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

ਅੰਮ੍ਰਿਤ ਛਕਾਉਣ ਸਮੇਂ ਵੀ ਤਮਾਕੂ ਆਦਿ ਨਸ਼ੇ ਨੂੰ ਬੱਜਰ ਕੁਰਹਿਤ ਦਰਸਾਉਂਦਿਆਂ ਇਸ ਦੀ ਮਨਾਹੀ ਕੀਤੀ ਜਾਂਦੀ ਹੈ। ਰਹਿਤਨਾਮਿਆਂ ਵਿਚ ਅਮਲ ਕੇਵਲ ਪਰਸ਼ਾਦੇ ਦੀ ਤਾਕੀਦ ਹੈ:

**ਪਰ-ਨਾਰੀ ਜੂਆ ਅਸੱਤ ਚੋਰੀ ਮਦਿਰਾ ਜਾਨ॥**
**ਪਾਂਚ ਐਬ ਯੇ ਜਗਤ ਮੋ ਤਜੈ ਸੁ ਸਿੰਘ ਸੁਜਾਨ॥**

*(ਰਹਿਤਨਾਮਾ ਭਾਈ ਦੇਸਾ ਸਿੰਘ)*

**ਗੁਰੂ ਕਾ ਸਿੱਖ ਸ਼ਰਾਬ ਕਬੀ ਨਾ ਪੀਵੈ॥** *(ਰਹਿਤਨਾਮਾ ਭਾਈ ਚੌਪਾ ਸਿੰਘ)*

## ਏਡਜ਼

ਵਿਸ਼ਵ-ਵਿਆਪੀ ਸਮੱਸਿਆਵਾਂ ਵਿਚ ਇਸ ਵੇਲੇ ਵਧੇਰੇ ਚਿੰਤਾ ਤੇ ਡਰ ਵਾਲੀ ਸਮੱਸਿਆ ਏਡਜ਼ ਹੈ। ਮਨੁੱਖੀ ਜਾਨਾਂ ਦਾ ਨਰ-ਸੰਘਾਰ ਕਰਨ ਵਾਲੀ ਇਹ ਸਮੱਸਿਆ ਏਨੀ ਭਿਆਨਕ ਹੈ ਕਿ ਇਸ ਤੋਂ ਬਚਾਅ ਅਸੰਭਵ ਬਣਿਆ ਹੋਇਆ ਹੈ। ਏਡਜ਼ ਇਕ ਸੰਚਾਰੀ ਰੋਗ ਹੈ। 1981 ਈਸਵੀ ਵਿਚ ਅਮਰੀਕਾ ਵਿਚ ਪਹਿਲੀ ਵਾਰ ਇਸ ਰੋਗ ਬਾਰੇ ਚਰਚਾ ਹੋਈ, ਉਦੋਂ ਤੋਂ ਇਸ ਭਿਆਨਕ ਵਾਇਰਸ ਬਾਰੇ ਖੋਜ ਚੱਲੀ ਤੇ ਇਸ ਦੇ ਵਾਇਰਸ ਦੀ ਪਛਾਣ ਵੀ ਕਰ ਲਈ ਗਈ। ਇਹ ਰੋਗ ਸੰਸਾਰ ਨੂੰ ਆਪਣੇ ਕਲਾਵੇ ਵਿਚ ਲੈ ਕੇ ਅਤੇ ਵਿਸ਼ਵ-ਵਿਆਪੀ ਸਮੱਸਿਆ ਬਣ ਕੇ ਦੇਸ਼ਾਂ, ਕੌਮਾਂ ਦੇ ਸਮਾਜਿਕ ਤੇ ਆਰਥਿਕ ਵਿਕਾਸ ਲਈ ਭਾਰੀ ਖ਼ਤਰਾ ਬਣ ਜਾਵੇਗਾ, ਸ਼ੁਰੂਆਤੀ ਸਮੇਂ ਵਿਚ ਅਜਿਹੀ ਤਵੱਕੋ ਜਾਂ ਉਮੀਦ ਨਹੀਂ ਸੀ। ਇਹ ਰੋਗ ਅੱਜ ਸੰਸਾਰ ਦੇ ਸਾਰੇ ਦੇਸ਼ਾਂ ਵਿਚ ਕਿਤੇ ਘੱਟ, ਕਿਤੇ ਵੱਧ ਫੈਲ

ਚੁੱਕਿਆ ਹੈ। ਇਸ ਰੋਗ ਦੀ ਸ਼ੁਰੂਆਤ ਅਫ਼ਰੀਕਾ ਜਾਂ ਅਮਰੀਕਾ ਤੋਂ ਹੋਈ। ਸੰਸਾਰ ਪੱਧਰ 'ਤੇ ਇਸ ਭਿਆਨਕ ਮਹਾਂਮਾਰੀ ਦੇ ਤਾਜ਼ਾ ਅੰਕੜੇ ਬੜੇ ਦਿਲ-ਕੰਬਾਊ ਹਨ। ਡਬਲਿਊ.ਐੱਚ.ਓ. ਦੀਆਂ ਤਾਜ਼ਾ ਰਿਪੋਰਟਾਂ ਅਨੁਸਾਰ ਇਸ ਨਾਲ ਰੋਜ਼ਾਨਾ 8000 ਲੋਕਾਂ ਦੀ ਮੌਤ ਹੋ ਰਹੀ ਹੈ। ਇਸ ਦਾ ਮਤਲਬ ਹੈ ਕਿ 70 ਸੈਕਿੰਡ ਵਿਚ ਇਕ ਵਿਅਕਤੀ ਨੂੰ ਇਸ ਬਿਮਾਰੀ ਕਾਰਨ ਜਾਨ ਤੋਂ ਹੱਥ ਧੋਣਾ ਪੈ ਰਿਹਾ ਹੈ। ਹੁਣ ਤਕ ਦੁਨੀਆਂ ਭਰ ਵਿਚ 2.80 ਕਰੋੜ ਲੋਕਾਂ ਦੀ ਮੌਤ ਇਸ ਮਾਰੂ ਰੋਗ ਨਾਲ ਹੋਈ ਹੈ। ਸੰਨ 2002 ਈਸਵੀ ਵਿਚ ਕੇਵਲ ਇਕ ਸਾਲ ਵਿਚ 31 ਲੱਖ ਲੋਕ ਜੀਵਨ-ਲੀਲ੍ਹਾ ਤੋਂ ਹੱਥ ਧੋ ਬੈਠੇ। ਇਸ ਵੇਲੇ 4.20 ਕਰੋੜ ਤੋਂ ਵੱਧ ਲੋਕ ਇਸ ਜਾਨ-ਲੇਵਾ ਬਿਮਾਰੀ ਤੋਂ ਪੀੜਤ ਹਨ। ਇਕ ਅੰਦਾਜ਼ੇ ਮੁਤਾਬਿਕ 2010 ਤਕ 4.5 ਕਰੋੜ ਨਵੇਂ ਲੋਕ ਇਸ ਦੇ ਵਾਇਰਸ ਤੋਂ ਪੀੜਤ ਹੋ ਜਾਣਗੇ। ਇਸ ਵੇਲੇ ਸਭ ਤੋਂ ਭਿਆਨਕ ਸਥਿਤੀ ਅਫ਼ਰੀਕਾ ਮਹਾਂਦੀਪ ਦੀ ਹੈ, ਜਿਥੇ 2.85 ਕਰੋੜ ਨੌਜੁਆਨ ਇਸ ਬਿਮਾਰੀ ਨਾਲ ਜੂਝ ਰਹੇ ਹਨ। 1.30 ਕਰੋੜ ਬੱਚੇ ਅਨਾਥ ਹੋ ਚੁੱਕੇ ਹਨ। (ਨੋਟ : ਇਹ ਅੰਕੜੇ ਉਹ ਹਨ, ਜੋ ਸਾਹਮਣੇ ਹਨ, ਪਰ ਜਿਨ੍ਹਾਂ ਦੀ ਪਛਾਣ ਨਹੀਂ, ਉਹ ਅਜੇ ਲੁਕੇ ਛਿਪੇ ਹਨ, ਜੇ ਉਹ ਗਿਣਤੀ ਵੀ ਸ਼ਾਮਿਲ ਕਰ ਲਈ ਜਾਵੇ ਤਾਂ ਹੋਰ ਹੈਰਾਨੀ ਹੋਵੇਗੀ।) ਇਸ ਰੋਗ ਦੇ ਫੈਲਣ ਜਾਂ ਸੰਚਾਰ ਦੇ ਕਈ ਕਾਰਨ ਹਨ, ਜਿਵੇਂ :

(ੳ) 1. ਕੁਦਰਤੀ—ਯੋਨੀ ਸੰਭੋਗ (Viginal Cortus)

2. ਗ਼ੈਰ-ਕੁਦਰਤੀ—ਗੁਦਾ ਸੰਭੋਗ (Anal-cortus) ਅਤੇ ਮੌਖਿਕ (Bucool-cortus)

(ਅ) ਲਹੂ ਸੰਚਾਰ—ਸਾਂਝੀਆਂ ਸੂਈਆਂ, ਸਰਿੰਜਾਂ ਦੁਆਰਾ—ਇਸ ਦਾ ਕਾਰਨ ਵਧੇਰੇ ਨਸ਼ੇਬਾਜ਼ੀ ਹੈ। ਨਸ਼ੀਲੇ ਪਦਾਰਥਾਂ ਦੀ ਵਰਤੋਂ ਟੀਕਿਆਂ ਰਾਹੀਂ ਹੁੰਦੀ ਹੈ। ਇਕ ਹੀ ਸਰਿੰਜ ਨਾਲ ਕਈ ਨਸ਼ੇਬਾਜ਼ ਨਸ਼ੇ ਦਾ ਟੀਕਾ ਲਗਾਉਂਦੇ ਹਨ। ਨਸ਼ੇਬਾਜ਼ ਹੋਰ ਵੀ ਕਈ ਢੰਗਾਂ ਰਾਹੀਂ ਇਹ ਰੋਗ ਫੈਲਾਉਂਦੇ ਹਨ, ਕਿਉਂਕਿ ਉਹ ਆਮ ਤੌਰ 'ਤੇ ਅੱਯਾਸ਼ ਤੇ ਗ਼ੈਰ-ਜ਼ਿੰਮੇਵਾਰ ਹੁੰਦੇ ਹਨ। ਨਸ਼ਿਆਂ ਦੀ ਲਤ ਪੂਰੀ ਕਰਨ ਲਈ ਉਹ ਕਈ ਅਪਰਾਧਾਂ ਦਾ ਸਹਾਰਾ ਲੈਂਦੇ ਹਨ। ਚੋਰੀ ਚਕਾਰੀ, ਅੱਯਾਸ਼ੀ ਆਦਿ ਇਸ ਲਈ ਜ਼ਿੰਮੇਵਾਰ ਹਨ।

(ੲ) ਮਾਂ ਤੋਂ ਬੱਚੇ ਨੂੰ ਸੰਚਾਰ—ਏਡਜ਼ ਪੀੜਤ ਔਰਤ ਦਾ ਇਸ ਬਿਮਾਰੀ ਦੇ ਲੱਛਣਾਂ ਵੇਲੇ ਪੈਦਾ ਹੋਇਆ ਬੱਚਾ ਵੀ ਏਡਜ਼ ਰੋਗੀ ਹੁੰਦਾ ਹੈ।

## ਰੋਕਥਾਮ

ਇਸ ਭਿਆਨਕ ਬਿਮਾਰੀ ਜਾਂ ਸਮੱਸਿਆ ਨੂੰ ਸੁਲਝਾਉਣ ਲਈ ਇਕ ਤਕੜੇ ਅੰਤਰ-ਰਾਸ਼ਟਰੀ ਹੁੰਗਾਰੇ ਤੇ ਹੰਭਲੇ ਦੀ ਲੋੜ ਹੈ। ਵਿਸ਼ਵ ਬੈਂਕ ਨੇ ਆਪਣੀ ਰਿਪੋਰਟ ਵਿਚ ਖ਼ਦਸ਼ਾ ਜ਼ਾਹਿਰ ਕੀਤਾ ਹੈ ਕਿ ਅਗਰ ਇਸ ਰੋਗ ਦੀ ਰੋਕਥਾਮ ਲਈ ਕਾਰਗਰ ਉਪਾਅ ਨਾ ਕੀਤੇ ਗਏ ਤਾਂ ਇਸ ਮਹਾਂਮਾਰੀ ਨਾਲ ਸਭ ਤੋਂ ਵੱਧ ਪ੍ਰਭਾਵਿਤ ਦੇਸ਼ਾਂ ਦੇ ਆਰਥਿਕ ਪ੍ਰਬੰਧ ਤਿੰਨ ਪੀੜ੍ਹੀਆਂ ਤਕ ਢਹਿ ਢੇਰੀ ਹੋ ਜਾਣਗੇ। ਇਸ ਦੇ ਇਲਾਜ ਲਈ ਚਾਰ ਤਰੀਕੇ ਵਰਤੇ ਜਾ ਸਕਦੇ ਹਨ : (ੳ) ਸਿੱਖਿਆ; (ਅ) ਨਸ਼ਿਆਂ ਦੀ ਰੋਕਥਾਮ; (ੲ) ਲਿੰਗ-ਸੰਬੰਧਾਂ ਬਾਰੇ ਚੇਤਨਤਾ, ਏਡਜ਼-ਗ੍ਰਸਤ ਵਿਅਕਤੀ ਦੀ ਭਾਲ ਅਤੇ ਵਿਗਿਆਨਕ ਤੌਰ 'ਤੇ ਸਸਤੀਆਂ ਦਵਾਈਆਂ ਦੀ ਖੋਜ ਤੇ ਉਪਲਬਧਤਾ ਹੋਣੀ ਚਾਹੀਦੀ ਹੈ; (ਸ) ਧਾਰਮਿਕ ਤੇ ਸਮਾਜਿਕ ਚੇਤਨਤਾ।

ਇਸ ਸਮੱਸਿਆ ਦੇ ਹੱਲ ਲਈ ਸਭ ਸਮਾਜਿਕ ਤੇ ਆਰਥਿਕ ਸੰਸਥਾਵਾਂ ਨੂੰ ਅੱਗੇ ਆਉਣਾ ਹੋਵੇਗਾ। ਸਭ ਧਰਮਾਂ ਦੇ ਧਰਮ-ਮੁਖੀਆਂ ਤੇ ਪ੍ਰਚਾਰਕਾਂ ਨੂੰ ਹੰਭਲਾ ਮਾਰਨਾ ਪਵੇਗਾ।

ਹੁਣ ਜਦੋਂ ਅਸੀਂ ਇਸ ਸਮੱਸਿਆ ਨੂੰ ਨਜਿੱਠਣ ਲਈ ਗੁਰਮਤਿ ਦੀ ਸ਼ਰਨ ਵਿਚ ਜਾਂਦੇ ਹਾਂ ਤਾਂ ਇਸ ਦਾ ਗਾਡੀ ਰਾਹ ਵੀ ਗੁਰਮਤਿ ਦੱਸਦੀ ਹੈ। ਗੁਰਬਾਣੀ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਰਹਿਤਨਾਮਿਆਂ, ਰਹਿਤ ਮਰਿਆਦਾ ਵਿਚ, ਏਡਜ਼ ਤੋਂ ਚੇਤਨ ਕਰਦਿਆਂ ਪਰ-ਇਸਤਰੀ ਗਮਨ ਤੇ ਕਾਮ ਸੰਬੰਧੀ ਵਰਣਨ ਮਿਲਦਾ ਹੈ। ਗੁਰਬਾਣੀ ਰਾਹੀਂ ਹੁਕਮ ਹੈ:

**ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੩)*

**ਪਰ ਘਰਿ ਚੀਤੁ ਮਨਮੁਖਿ ਡੋਲਾਇ ॥**
**ਗਲਿ ਜੇਵਰੀ ਧੰਧੈ ਲਪਟਾਇ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੨੬)*

**ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੩)*

**ਰੇ ਨਰ ਕਾਇ ਪਰ ਗ੍ਰਿਹਿ ਜਾਇ ॥**
**ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੦੧)*

**ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥**
**ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੧੬)*

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੭੪)*

**ਪਰ ਧਨ ਪਰ ਤਨ ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ ॥**
**ਆਵਾ ਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੭੧)*

**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੨)*

ਭਾਈ ਗੁਰਦਾਸ ਜੀ ਦੀ ਤਾਕੀਦ ਹੈ:

**ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ॥**

*(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੧)*

ਦਸਮ ਗ੍ਰੰਥ ਵਿਚ ਜ਼ਿਕਰ ਹੈ:

**ਨਿਜ ਨਾਰੀ ਸੰਗ ਨੇਹੁ ਤੁਮ ਨਿਤ ਬਢਾਯਉ ॥**
**ਪਰ ਨਾਰੀ ਕੀ ਸੇਜ ਭੂਲ ਸੁਪਨੇ ਨ ਜਾਯਉ ॥**

ਰਹਿਤ ਮਰਿਆਦਾ ਵਿਚ ਪਰ-ਨਾਰੀ ਤੇ ਪਰ-ਪੁਰਸ਼ ਦੇ ਗਮਨ ਨੂੰ ਅਤਿ ਮਾੜਾ ਸਮਝ ਕੇ ਇਸ ਨੂੰ ਬੱਜਰ ਕੁਰਹਿਤਾਂ ਵਿਚ ਰੱਖਿਆ ਗਿਆ ਹੈ। ਇਸ ਤੋਂ ਬਿਨਾਂ ਉੱਤਮ ਸੰਗਤ ਤੇ ਗ੍ਰਿਹਸਤ ਧਰਮ ਦੀ ਪ੍ਰਧਾਨਗੀ ਉੱਤੇ ਜ਼ੋਰ ਦਿੱਤਾ ਹੈ।

## ਪ੍ਰਦੂਸ਼ਣ

ਵਾਤਾਵਰਣ ਵਿਚ ਵਧਦੇ ਅਣਚਾਹੇ ਤੱਤ, ਜੋ ਮਨੁੱਖੀ ਸਿਹਤ ਲਈ ਹਾਨੀਕਾਰਕ ਹੁੰਦੇ ਹਨ, ਨੂੰ ਪ੍ਰਦੂਸ਼ਣ ਕਿਹਾ ਜਾਂਦਾ ਹੈ। ਪ੍ਰਦੂਸ਼ਣ ਅੱਜ ਇਕ ਵਿਸ਼ਵ-ਵਿਆਪੀ ਸਮੱਸਿਆ ਬਣਿਆ ਹੋਇਆ ਹੈ। ਵਿਗਿਆਨ ਦੀ ਤਰੱਕੀ ਦੇ ਬਾਵਜੂਦ ਵੀ ਅੱਜ ਜੋ ਅਸੀਂ ਖਾ ਰਹੇ ਹਾਂ, ਪੀ ਰਹੇ ਹਾਂ, ਸੁਣ ਰਹੇ ਹਾਂ, ਵੇਖ ਰਹੇ ਹਾਂ, ਛੂਹ ਰਹੇ ਹਾਂ, ਹਰ ਇਕ ਵਸਤੂ ਪ੍ਰਦੂਸ਼ਤ ਹੋਈ ਪਈ ਹੈ, ਗੰਧਲੀ ਹੋਈ ਪਈ ਹੈ।

ਮਨੁੱਖੀ ਜੀਵਨ ਲਈ ਦੋ ਅਹਿਮ ਲੋੜਾਂ ਹਵਾ ਤੇ ਪਾਣੀ ਹਨ। ਇਹਨਾਂ ਦੋਹਾਂ ਤੋਂ ਬਿਨਾਂ ਮਨੁੱਖੀ ਜੀਵਨ ਦੀ ਕਲਪਨਾ ਕਰਨੀ ਅਸੰਭਵ ਹੈ। ਹਵਾ ਨੂੰ ਅਸੀਂ ਇਸ ਕਦਰ ਪ੍ਰਦੂਸ਼ਤ ਕਰ ਦਿੱਤਾ ਹੈ ਕਿ ਵੱਡੇ ਸ਼ਹਿਰਾਂ ਵਿਚ ਸਾਹ ਲੈਣਾ ਔਖਾ ਹੋ ਗਿਆ ਹੈ। ਪਾਣੀ ਦੇ ਪ੍ਰਦੂਸ਼ਣ ਦੀ ਹਾਲਤ ਹੋਰ ਵੀ ਭੈੜੀ ਹੈ। ਕੀੜੇਮਾਰ ਦਵਾਈਆਂ ਤੇ ਖਾਦਾਂ ਦੀ ਅੰਨ੍ਹੇਵਾਹ ਵਰਤੋਂ ਨੇ ਸਾਡੇ ਖਾਣ-ਪੀਣ ਦੀ ਹਰ ਸ਼ੈਅ ਨੂੰ ਪ੍ਰਦੂਸ਼ਤ ਕਰ ਦਿੱਤਾ ਹੈ। ਨਤੀਜਾ ਅਸੀਂ ਪੇਟ ਸੰਬੰਧੀ, ਦਿਲ ਸੰਬੰਧੀ, ਅੱਖਾਂ ਸੰਬੰਧੀ ਕਈ ਭਿਆਨਕ ਰੋਗਾਂ ਦਾ ਸ਼ਿਕਾਰ ਹੋ ਗਏ ਹਾਂ। ਆਵਾਜ਼ ਪ੍ਰਦੂਸ਼ਣ ਨੇ ਕੰਨਾਂ ਦੀਆਂ ਬਿਮਾਰੀਆਂ ਸਹੇੜ ਦਿੱਤੀਆਂ ਹਨ। ਇਸ ਦੇ ਨਾਲ ਹੀ ਪ੍ਰਦੂਸ਼ਣ ਦੀ ਇਕ ਹੋਰ ਕਿਸਮ ਹੈ, ਵਿਕਰਨਾਂ ਦਾ ਪ੍ਰਦੂਸ਼ਣ। ਇਹ ਸਭ ਤੋਂ ਭਿਆਨਕ ਪ੍ਰਦੂਸ਼ਣ ਹੈ। ਟੈਲੀਵੀਜ਼ਨ, ਮੋਬਾਇਲ, ਫ਼ਰਿਜਾਂ ਆਦਿ ਵਿੱਚੋਂ ਨਿਕਲਦੀਆਂ ਵਿਕਰਨਾਂ ਅੱਖਾਂ, ਦਿਲ ਤੇ ਚਮੜੀ 'ਤੇ ਮਾਰੂ ਅਸਰ ਕਰ ਰਹੀਆਂ ਹਨ।

ਇਹਨਾਂ ਪ੍ਰਦੂਸ਼ਣਾਂ ਦਾ ਸਰੋਤ ਵਧਦੀ ਆਬਾਦੀ, ਵਧਦੀ ਆਵਾਜਾਈ ਦੇ ਸਾਧਨ, ਵਧੇਰੇ ਕਾਰਖ਼ਾਨੇ, ਜੰਗਲਾਂ ਦੀ ਅੰਨ੍ਹੇਵਾਹ ਕਟਾਈ ਆਦਿ ਹਨ।

ਪ੍ਰਦੂਸ਼ਣ ਦੇ ਮਾਰੂ ਅਸਰ ਬਾਰੇ ਅੰਕੜੇ ਵੀ ਬੜੇ ਭਿਆਨਕ ਹਨ। ਅੱਜ ਦਿਲ, ਚਮੜੀ, ਅੱਖਾਂ, ਕੰਨਾਂ, ਦੰਦਾਂ, ਫੇਫੜਿਆਂ ਆਦਿ ਬਾਰੇ ਸਾਰੇ ਰੋਗਾਂ ਦਾ ਮੁੱਖ ਕਾਰਣ ਪ੍ਰਦੂਸ਼ਣ ਹੈ।

ਇਸ ਤੋਂ ਬਚਾਅ ਲਈ ਵਾਤਾਵਰਣ ਦੀ ਸੰਭਾਲ ਅਤਿ ਜ਼ਰੂਰੀ ਹੈ। ਇਕ ਆਮ ਕਹਾਵਤ ਹੈ ਕਿ ਤੰਦਰੁਸਤ ਸਰੀਰ ਵਿਚ ਤੰਦਰੁਸਤ ਮਨ ਨਿਵਾਸ ਕਰਦਾ ਹੈ। ਵਾਤਾਵਰਣ ਅਜਿਹਾ ਕੁਦਰਤੀ ਸੋਮਾ ਹੈ, ਜੋ ਸਰੀਰ ਅਤੇ ਮਨ ਦੋਹਾਂ ਦੀ ਸੁੰਦਰਤਾ ਨੂੰ ਪ੍ਰਭਾਵਿਤ ਕਰਦਾ ਹੈ। ਗੁਰਵਾਕ ਹੈ :

**ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੯)*

ਕੁਦਰਤ ਵਿਚ ਕਾਦਰ ਦੇ ਜਲਵੇ ਦਾ ਭਰਪੂਰ ਆਨੰਦ ਤਦੇ ਹੀ ਮਾਣਿਆ ਜਾ ਸਕਦਾ ਹੈ ਜੇ ਵਾਤਾਵਰਣ ਪ੍ਰਦੂਸ਼ਣ-ਰਹਿਤ ਹੋਵੇ।

ਪ੍ਰਦੂਸ਼ਣ ਦੀ ਰੋਕਥਾਮ ਲਈ ਵੀ ਚੇਤਨਾ ਦੀ ਬਹੁਤ ਲੋੜ ਹੈ। ਖਾਣ-ਪੀਣ ਵਿਚ ਸੰਜਮ, ਆਪਣੇ ਸੁੱਖਾਂ ਵਿਚ ਸੰਜਮ, ਸਬਰ-ਸੰਤੋਖ ਨੂੰ ਧਾਰਨ ਕਰਨ ਬਾਰੇ ਤਾਕੀਦ ਹੈ। ਗੁਰੂ ਹੁਕਮ ਹੈ :

**ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੯)*

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥**
**ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥**
**ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ॥**
**ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ॥** *(ਦਸਮ ਗ੍ਰੰਥ)*

ਇਸ ਤਰ੍ਹਾਂ ਪ੍ਰਦੂਸ਼ਣ ਤੋਂ ਛੁਟਕਾਰੇ ਲਈ ਆਲੇ-ਦੁਆਲੇ ਪ੍ਰਤੀ ਬੇਰੁਖ਼ੀ ਨੂੰ ਦੂਰ ਕਰਨ ਲਈ ਚੇਤਨਾ ਜ਼ਰੂਰੀ ਹੈ। ਜਿਸ ਮਿਕਦਾਰ ਨਾਲ ਅਸੀਂ ਜੰਗਲਾਂ ਦੀ ਕੱਟਾ-ਵੱਢੀ ਸ਼ੁਰੂ ਕੀਤੀ ਹੋਈ ਹੈ ਅਤੇ ਉਸ ਦੇ ਬਦਲ ਲੱਭਣ ਦੀ ਥਾਂ ਆਪਣੇ ਘਰ ਸ਼ਿੰਗਾਰਾਂ ਵਿਚ ਹੀ ਮਸਤ ਹਾਂ। ਜਾਗਣਾ ਪਵੇਗਾ। ਧਰਤੀ ਦੇ ਪਿੰਡੇ 'ਤੇ ਜੋ ਰੁੱਖਾਂ ਦੀ ਚਾਦਰ ਰੂਪੀ ਚਮੜੀ ਹੈ, ਉਹ ਅਸੀਂ ਵੱਢ ਕੇ ਉਧੇੜ ਰਹੇ ਹਾਂ। ਵਾਤਾਵਰਣ ਦੇ ਸੰਤੁਲਨ ਲਈ ਧਰਤੀ ਦਾ 33 ਫ਼ੀਸਦੀ ਹਿੱਸਾ ਰੁੱਖਾਂ ਦੁਆਰਾ ਢੱਕਿਆ ਹੋਣਾ ਜ਼ਰੂਰੀ ਹੈ, ਪਰ ਅੱਜ ਭਾਰਤ ਦੇ ਕੇਵਲ 6 ਫ਼ੀਸਦੀ ਹਿੱਸੇ ਉੱਤੇ ਹੀ ਰੁੱਖ ਹਨ। ਇਸ ਲਈ 'ਹਰ ਮਨੁੱਖ ਲਾਵੇ ਪੰਜ ਰੁੱਖ' ਦੇ ਸੰਕਲਪ ਨੂੰ ਦ੍ਰਿੜ੍ਹ ਕਰ ਕੇ ਧਰਤੀ ਮਾਂ ਦੀ ਦੇਹ ਨੂੰ ਬਚਾਉਣਾ ਹੋਵੇਗਾ। 'ਸਭੇ ਹਰਿਆਵਲ' ਦੇ ਗੁਰੂ ਹੁਕਮ ਦੀ ਪਾਲਣਾ ਜ਼ਰੂਰੀ ਹੈ ਤਾਂ ਹੀ ਅਸੀਂ ਕੁਦਰਤ ਵਿਚ ਵੱਸੇ 'ਬਲਿਹਾਰੀ' ਦੀ ਕ੍ਰਿਤੀ ਦਾ ਸੁੱਖ ਭੋਗ ਸਕਦੇ ਹਾਂ।

## ਰਿਸ਼ਤਿਆਂ ਦੀ ਗੁਆਚ ਰਹੀ ਸੁੱਚਮਤਾ

ਸੰਸਾਰ ਪੱਧਰ ਉੱਤੇ ਮਨੁੱਖ ਦੇ ਸਨਮੁੱਖ ਸਮੱਸਿਆਵਾਂ ਵਿਚ ਰਿਸ਼ਤਿਆਂ ਦੀ ਗੁਆਚ ਰਹੀ ਸੁੱਚਮਤਾ ਵੀ ਇਕ ਗੰਭੀਰ ਸਮੱਸਿਆ ਹੈ। ਇਹ ਸਮਾਜ ਦੇ ਵਿਘਟਨ ਦਾ ਕਾਰਣ ਬਣਦੀ ਜਾ ਰਹੀ ਹੈ। ਆਪਸੀ ਰਿਸ਼ਤਿਆਂ ਦੀ ਪਵਿੱਤਰਤਾ ਦੀ ਘਾਟ ਕਰਕੇ ਵੈਰ, ਵਿਰੋਧ, ਨਿੱਤ ਦੇ ਕਲੇਸ਼, ਲੜਾਈਆਂ-ਝਗੜੇ, ਬਜ਼ੁਰਗਾਂ ਤੇ ਮਾਤਾ-ਪਿਤਾ ਪ੍ਰਤੀ ਸਤਿਕਾਰ ਦੀ ਭਾਵਨਾ ਦੀ ਅਣਹੋਂਦ, ਤਲਾਕ ਆਦਿ ਵਧਦੇ ਜਾ ਰਹੇ ਹਨ। ਮਨੁੱਖ ਦੇ ਪੁਰਾਤਨ ਇਤਿਹਾਸ ਵੱਲ ਜਦ ਝਾਤ ਮਾਰਦੇ ਹਾਂ ਤਾਂ ਸਮਾਜਿਕ ਤੌਰ 'ਤੇ ਇਹਨਾਂ ਰਿਸ਼ਤਿਆਂ ਵਿਚ ਸੁੱਚਮਤਾ ਦਿਸਦੀ ਹੈ। ਆਪਸੀ ਪਿਆਰ ਸਤਿਕਾਰ ਦੀਆਂ ਗੰਢਾਂ ਬੱਝੀਆਂ ਹੋਈਆਂ ਦਿੱਸਦੀਆਂ ਹਨ। ਇਸ ਦਾ ਕਾਰਣ ਸ਼ਾਇਦ ਇਹ ਮੰਨਿਆ ਜਾਵੇਗਾ ਕਿ ਪੁਰਾਣੇ ਸਮੇਂ ਵਿਚ ਮਨੁੱਖ ਇਕ ਦੂਜੇ ਉੱਤੇ ਵਧੇਰੇ ਨਿਰਭਰ ਸੀ।

ਮਨੁੱਖ ਦੇ ਮੁੱਢਲੇ ਸਮਾਜਿਕ ਸਮੂਹਾਂ ਦੀ ਜਦੋਂ ਗੱਲ ਤੁਰਦੀ ਹੈ ਤਾਂ ਨਸਲਾਂ, ਕਬੀਲਿਆਂ, ਸੰਯੁਕਤ ਪਰਿਵਾਰਾਂ ਦੇ ਸ਼ਾਨਦਾਰ ਸਮੂਹ ਰਿਸ਼ਤਿਆਂ ਦੀ ਪਵਿੱਤਰਤਾ ਵਾਲਾ ਸ਼ਾਨਦਾਰ ਇਤਿਹਾਸ ਮਿਲਦਾ ਹੈ। ਪਰ ਜਿਉਂ ਜਿਉਂ ਮਨੁੱਖ ਨੇ ਵਿਕਾਸ ਕੀਤਾ, ਤਿਉਂ ਤਿਉਂ ਹੀ ਨਸਲਾਂ, ਕਬੀਲੇ, ਸੰਯੁਕਤ ਪਰਿਵਾਰ ਬਿਖਰਨੇ ਸ਼ੁਰੂ ਹੋ ਗਏ। ਦੂਜੇ ਉੱਤੇ ਭਾਰੂ ਹੋਣ ਦੀ ਖ਼ੁਦਗ਼ਰਜ਼ੀ ਨੇ ਇਸ ਵਿਘਟਨ ਦਾ ਮੁੱਢ ਬੰਨ੍ਹਿਆ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਨੇ ਇਸ ਖ਼ੁਦਗਰਜ਼ੀ ਨੂੰ ਵਧਾਇਆ। ਵਿਗਿਆਨ ਦੇ ਵਿਕਾਸ ਨੇ ਮਨੁੱਖੀ ਜੀਵਨ ਵਿਚ ਪ੍ਰਸੰਸਾਯੋਗ ਤੇ ਮੁੱਲਵਾਨ ਹਿੱਸਾ ਪਾਇਆ। ਵਿਸ਼ਵਵਿਆਪੀ ਪੱਧਰ ਉੱਤੇ ਅੱਜ ਮਨੁੱਖ ਨੇ ਸੰਸਾਰ ਮੁੱਠੀ ਵਿਚ ਕੀਤਾ ਹੋਇਆ ਹੈ। ਅੱਖ ਦੇ ਝਲਕਾਰੇ ਵਿਚ ਉਹ ਸੰਸਾਰ ਦੇ ਕਿਸੇ ਵੀ ਕੋਨੇ ਵਿਚ ਬੈਠਾ ਸੰਬੰਧ ਜੋੜ ਸਕਦਾ ਹੈ। ਜਾਣਕਾਰੀ ਦਾ ਆਦਾਨ-ਪ੍ਰਦਾਨ ਕਰ ਸਕਦਾ ਹੈ। ਮਨੁੱਖ ਇਕ ਦੂਜੇ ਦੇ ਨੇੜੇ ਹੋਇਆ ਹੈ ਪਰ ਉਸ ਦੀ ਪਦਾਰਥਕ ਲੋੜਾਂ ਪਿੱਛੇ ਦੌੜ, ਨਿੱਜੀ ਹਉਮੈ, ਬਲਵਾਨ ਇੱਛਾ ਤੇ ਮੈਂ-ਮੇਰੀ ਦੀ ਭਾਵਨਾ, ਜਿਹੜੀ ਕਿ ਵਿਕਾਰ-ਵ੍ਰਿਤੀਆਂ ਦੇ ਅਧੀਨ ਹੈ, ਨੇ ਮਨੁੱਖ ਨੂੰ ਨੇੜੇ ਹੁੰਦੇ ਹੋਏ ਵੀ ਦੂਰ ਕਰ ਦਿੱਤਾ ਹੈ। ਸਮਾਜਿਕ ਰਿਸ਼ਤਿਆਂ ਦੀ ਜੋ ਸੁੱਚਮਤਾ ਸੀ, ਇਹਨਾਂ ਵਿਕਾਰ-ਵ੍ਰਿਤੀਆਂ ਕਰਕੇ ਘਟ ਗਈ ਹੈ। ਭਾਰੂ ਹੋਣ ਦੀ ਇੱਛਾ ਕਰਕੇ ਪਹਿਲਾਂ ਨਸਲਾਂ ਤੇ ਕੌਮਾਂ ਵਿਚ ਵੈਰ ਵਧੇ। ਇਰਾਨੀ, ਅਫ਼ਗਾਨੀ, ਮੰਗੋਲ, ਭਾਰਤ (ਆਰੀਆ, ਅਨ-ਆਰੀਆ, ਦ੍ਰਾਵਿੜ (Red Indian, Black+White), ਹੁਣ ਤਾਮਿਲ, ਸਿਨਹਾਲੀ, ਇੰਗਲਿਸ਼, ਆਇਰਿਸ਼ ਆਦਿ ਕਈ ਹਿੱਸਿਆਂ ਵਿਚ ਮਨੁੱਖ ਵੰਡਿਆ ਗਿਆ ਹੈ।

ਫਿਰ ਕਬੀਲਿਆਂ ਦੀ ਆਪਸੀ ਖਿੱਚੋਤਾਣ ਵਧੀ। ਕਬੀਲਿਆਂ ਦੀ ਅੰਦਰਲੀ ਖਿੱਚੋਤਾਣ ਨੇ ਸੰਯੁਕਤ ਪਰਿਵਾਰ ਨੂੰ ਬਲਵਾਨ ਕੀਤਾ। ਸੰਯੁਕਤ ਪਰਿਵਾਰਾਂ ਵਿਚ ਵਿਘਟਨ ਹੋਇਆ ਤਾਂ ਅੱਗੇ ਨਿਕਲ ਜਾਣ ਦੀ ਇੱਛਾ ਨੇ ਫਿਰ ਢਾਹ ਲਾਈ। ਵਿਗਿਆਨ ਦੇ ਵਿਕਾਸ ਨੇ ਮਨੁੱਖ ਦੀਆਂ ਲੋੜਾਂ ਦੀ ਪੂਰਤੀ ਤਾਂ ਕਰ ਦਿੱਤੀ ਪਰ ਉਸ ਦੇ ਸੁਭਾਅ ਵਿਚ ਕੋਈ ਤਬਦੀਲੀ ਨਾ ਲਿਆਂਦੀ। ਸੁਭਾਅ ਸਗੋਂ ਸਵਾਰਥੀ (selfish) ਹੋ ਗਿਆ। ਨਤੀਜਾ ਰਿਸ਼ਤਿਆਂ ਵਿਚ ਪੀਲਾ-ਪਣ (yellowness) ਵਧ ਗਿਆ। ਇਸ ਦਾ ਅਸਰ ਸਾਡੇ ਪਰਿਵਾਰਾਂ, ਸੰਬੰਧੀਆਂ, ਸੱਜਣਾਂ-ਮਿੱਤਰਾਂ, ਗਵਾਂਢੀਆਂ, ਇਥੋਂ ਤਕ ਕਿ ਮਾਤਾ-ਪਿਤਾ, ਪੁੱਤਰ-ਧੀਆਂ 'ਤੇ ਪਿਆ ਅਤੇ ਪ੍ਰਤੱਖ ਦਿਸ ਰਿਹਾ ਹੈ। ਅੱਜ ਅਸੀਂ ਇਹ ਵੇਖ ਰਹੇ ਹਾਂ ਕਿ ਇਕ ਪਰਿਵਾਰ ਦੂਜੇ ਪਰਿਵਾਰ ਉੱਤੇ ਭਾਰੂ ਹੋਣਾ ਚਾਹੁੰਦਾ ਹੈ। ਸੰਬੰਧੀਆਂ ਦੀ ਆਪਸੀ ਖਿੱਚੋਤਾਣ ਵਧੀ ਹੋਈ ਹੈ। ਮਿੱਤਰ-ਮਾਰ ਅਸੀਂ ਧਰਮ ਬਣਾ ਲਿਆ ਹੈ, ਗਵਾਂਢੀਆਂ ਦੀ ਹਰ ਚੰਗੀ ਸ਼ੈਅ ਉੱਤੇ ਸਾਡੀ ਅੱਖ ਹੈ। ਮਾਤਾ-ਪਿਤਾ ਦਾ ਗੁਰੂ ਅਰਜਨ ਸਾਹਿਬ ਜੀ ਵਾਲਾ ਸਤਿਕਾਰ ਗ਼ਾਇਬ ਹੋ ਗਿਆ ਹੈ ਤੇ ਪ੍ਰਿਥੀ ਚੰਦੀ ਸੋਚ ਭਾਰੂ ਹੋ ਗਈ ਹੈ। ਬਜ਼ੁਰਗ ਮਾਪੇ ਬੋਝ ਸਮਝੇ ਜਾ ਰਹੇ ਹਨ। ਉਹਨਾਂ ਲਈ ਬਿਰਧ ਆਸ਼ਰਮ ਦੇ ਸੁੱਖ ਨੂੰ ਅਸੀਂ ਵੱਡਾ ਕਰ ਕੇ ਦੱਸ ਰਹੇ ਹਾਂ। ਭਰਾ ਭਰਾ ਦੇ ਖ਼ੂਨ ਨਾਲ ਪਿਆਸ ਬੁਝਾਉਣੀ ਚਾਹੁੰਦਾ ਹੈ। ਪੁੱਤ ਕਪੁੱਤ ਵਿਚ ਬਦਲ ਗਏ ਹਨ। ਇਸਤਰੀ ਪੁਰਸ਼ ਦਾ ਸੰਬੰਧ ਫਿਰ ਮਾਇਕ ਹਿੱਤਾਂ ਤਕ ਸੀਮਤ ਹੋ ਰਿਹਾ ਹੈ।

ਉਪਰੋਕਤ ਅਵਸਥਾ ਦੀ ਦਾਸਤਾਨ, ਮਨੁੱਖੀ ਵਿਕਾਸ ਦੀ ਕੀਮਤ ਉੱਤੇ ਉਸ ਦੇ ਆਚਰਣਕ ਨਿਘਾਰ ਵਿੱਚੋਂ ਪ੍ਰਤੱਖ ਦਿੱਸਦੀ ਹੈ। ਅਗਰ ਅਸੀਂ ਆਪਣੇ ਜੀਵਨ-ਆਚਾਰ, ਵਿਵਹਾਰ, ਸੁਭਾਅ, ਲੋੜਾਂ, ਲਾਲਸਾਵਾਂ ਨੂੰ ਧਰਮ ਦੀ ਨਿਗਾਰਨੀ ਹੇਠ ਲੈ ਆਈਏ ਤਾਂ ਕੁਝ ਸਾਰਥਕ ਨਤੀਜੇ ਲਏ ਜਾ ਸਕਦੇ ਹਨ। ਇਕ ਚੰਗੇ ਮਨੁੱਖੀ ਸਮਾਜ ਦੀ ਸਥਾਪਨਾ ਲਈ ਧਰਵਾਸਾਂ ਬੰਨ੍ਹੀਆਂ ਜਾ ਸਕਦੀਆਂ ਹਨ। ਰਿਸ਼ਤਿਆਂ ਦੀ ਸੁੱਚਮਤਾ, ਨਿਰਮਲਤਾ, ਪਵਿੱਤਰਤਾ ਲਈ ਗੁਰਬਾਣੀ ਵਿਚ ਸਾਨੂੰ ਅਨੇਕਾਂ ਹੁਕਮ ਪ੍ਰਾਪਤ ਹਨ।

ਗੁਰਮਤਿ ਸਾਨੂੰ ਗ੍ਰਹਿਸਥ ਧਰਮ ਦੀ ਪਵਿੱਤਰਤਾ 'ਤੇ ਜ਼ੋਰ ਦਿੰਦੀ ਹੈ। ਗੁਰੂ ਹੁਕਮ ਹੈ:

**ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮)*

**ਅਨਦਿਨੁ ਕੀਰਤਨੁ ਕੇਵਲ ਬਖ੍ਯ਼ਾਨੁ ॥**
**ਗ੍ਰਿਹਸਤ ਮਹਿ ਸੋਈ ਨਿਰਬਾਨੁ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੮੧)*

ਭਾਈ ਗੁਰਦਾਸ ਜੀ ਅਨੁਸਾਰ:

**.....ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ ॥** *(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

ਮਾਤਾ, ਪਿਤਾ, ਭੈਣ, ਭਾਈ, ਭਰਾ, ਸੰਬੰਧੀ ਰਿਸ਼ਤੇ ਬੜੇ ਪਵਿੱਤਰ ਹੁੰਦੇ ਹਨ। ਇਸੇ ਲਈ ਅਕਾਲ ਪੁਰਖ ਨੂੰ ਇਹਨਾਂ ਰਿਸ਼ਤਿਆਂ ਰਾਹੀਂ ਆਪਣੇ ਨੇੜੇ ਸਮਝਿਆ ਗਿਆ ਹੈ:

**ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥**
**ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩*

**ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ ਹਮ ਬਾਰਿਕ ਹਰਿ ਪ੍ਰਤਿਪਾਰੇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੮੨)*

ਗੁਰਬਾਣੀ ਵਿਚ, ਪੁੱਤਰਾਂ ਤੇ ਮਾਤਾ-ਪਿਤਾ ਵਿਚ ਜੋ ਰਿਸ਼ਤੇ ਦੀ ਗਿਰਾਵਟ ਆਈ ਹੈ, ਉਸ ਸੰਬੰਧੀ ਹੁਕਮ ਹੈ:

**ਕਾਹੇ ਪੂਤ ਝਗਰਤ ਹਉ ਸੰਗਿ ਬਾਪ॥**
**ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੦੦)*

ਸੱਜਣਾਂ ਮਿੱਤਰਾਂ ਸੰਬੰਧੀ ਗੁਰ ਉਪਦੇਸ਼:

**ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੯)*

ਸੱਜਣਾਂ ਮਿੱਤਰਾਂ ਦੀ ਸੁਹਬਤ ਨਾਲ ਅਉਗਣ ਮਿਟਦੇ ਹਨ ਤੇ ਜੇ ਸੁੱਚਮਤਾ ਹੋਵੇ ਤਾਂ ਸਾਥ ਵਧੀਆ ਲੰਘਦਾ ਹੈ। ਗੁਰਵਾਕ:

**ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ॥**
**ਅਉਗਣ ਸਭਿ ਮਿਟਾਇ ਕੈ ਪਰਉਪਕਾਰੁ ਕਰੇਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੧੮)*

ਪਰ ਇਥੇ ਮਿੱਤਰ ਵਿਰਲੇ ਹਨ, ਮਿੱਤਰ-ਮਾਰ ਵਧੇਰੇ ਹਨ। ਇਸ ਨਾਲੋਂ ਤਾਂ ਤੋੜ-ਵਿਛੋੜਾ ਹੀ ਚੰਗਾ ਹੈ।

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੨)*

ਪਤੀ-ਪਤਨੀ ਦੀ ਪਵਿੱਤਰਤਾ ਦੀ ਜੋ ਦਸ਼ਾ ਸੰਸਾਰ ਪੱਧਰ 'ਤੇ ਹੋ ਰਹੀ ਹੈ, ਇਕ ਵੱਡੀ ਸਮੱਸਿਆ ਬਣ ਚੁੱਕੀ ਹੈ। ਨਿੱਤ ਦੇ ਵਧਦੇ ਤਲਾਕਾਂ ਦੀ ਗਿਣਤੀ ਤੋਂ ਸਹਿਜੇ ਹੀ ਪਤਾ ਲੱਗ ਜਾਂਦਾ ਹੈ। ਆਪਸੀ ਬੇ-ਭਰੋਸਗੀ ਦੇ ਜੇ ਕਾਰਨ ਲੱਭੇ ਜਾਣ ਤਾਂ ਨਸ਼ੇ, ਪਰ-ਗਮਨ ਤੇ ਨਿੱਜੀ ਹਉਮੈ ਆਦਿ ਸਾਹਮਣੇ ਆਉਂਦੇ ਹਨ। 'ਏਕਾ ਨਾਰੀ ਜਤੀ ਹੋਇ' ਅਤੇ 'ਏਕ ਜੋਤਿ ਦੁਇ ਮੂਰਤੀ' ਦੇ ਗੁਰੂ ਹੁਕਮ ਰਾਹੀਂ ਪਤੀ-ਪਤਨੀ ਦੇ ਰਿਸ਼ਤੇ ਦੀ ਸੁੱਚਮਤਾ ਨੂੰ ਕਾਇਮ ਰੱਖਿਆ ਜਾ ਸਕਦਾ ਹੈ।

ਸਾਰ ਤੌਰ 'ਤੇ ਇਹ ਕਿਹਾ ਜਾ ਸਕਦਾ ਹੈ ਕਿ ਸੰਸਾਰ-ਵਿਆਪੀ ਸਮੱਸਿਆਵਾਂ ਦੇ ਹੱਲ ਲਈ ਗੁਰੂ ਦਾ ਹੁਕਮ ਲਾਹੇਵੰਦ ਤੇ ਸਾਰਥਕ ਹੋ ਸਕਦਾ ਹੈ, ਕਿਉਂਕਿ ਗੁਰਮਤਿ ਹੀ ਹੈ, ਜੋ ਜਲਦੇ ਤਪਦੇ ਸੰਸਾਰ ਦੀ ਰੱਖਿਆ ਲਈ ਬਿਨਾਂ ਕਿਸੇ ਭੇਦ ਦੇ ਅਰਦਾਸ ਕਰਦੀ ਹੈ:

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੫੩)*

# ਧਰਮਸਾਲ ਦਾ ਸੰਕਲਪ

ਸਿੱਖ ਧਰਮ ਦੇ ਉੱਥਾਨ ਦੇ ਨਾਲ ਹੀ ਇਸ ਨੂੰ ਸੰਸਥਾਗਤ ਸਰੂਪ ਪ੍ਰਦਾਨ ਕਰਨ ਦੀ ਸ਼ੁਰੂਆਤ ਵੀ ਹੋ ਗਈ ਸੀ। ਸਿੱਖ ਧਰਮ ਦੀ ਪੱਕੀ ਸਥਾਪਤੀ ਲਈ ਗੁਰੂ ਨਾਨਕ ਸਾਹਿਬ ਜੀ ਦੀ ਭਵਿੱਖ-ਮਈ ਦੂਰ-ਦ੍ਰਿਸ਼ਟੀ ਨੇ ਸਮਕਾਲੀ ਅਤੇ ਚਿਰ-ਸਥਾਈ ਸਮਾਜਿਕ ਅਤੇ ਧਾਰਮਿਕ ਲੋੜਾਂ ਦੀ ਪੂਰਤੀ ਲਈ ਵੱਖ ਵੱਖ ਸੰਸਥਾਵਾਂ ਦਾ ਮੁੱਢ ਬੰਨ੍ਹਿਆ। ਇਹਨਾਂ ਮੁੱਢਲੀਆਂ ਸੰਸਥਾਵਾਂ ਵਿਚ ਸੰਗਤ, ਧਰਮਸਾਲ, ਲੰਗਰ, ਗੁਰੂ ਆਦਿ ਪ੍ਰਮੁੱਖ ਹਨ।

'ਸੰਸਥਾ' ਇਕ ਉਹ ਇਕਾਈ ਹੈ ਜਿਸ ਨਾਲ ਸਮਾਜਿਕ ਰਚਨਾ ਦਾ ਸੰਕਲਪ ਉਸਾਰਿਆ ਜਾ ਸਕਦਾ ਹੈ। ਹਰ ਸੰਸਥਾ ਦਾ ਰੋਲ ਆਪਣੇ ਆਪ ਵਿਚ ਮਹੱਤਵਪੂਰਨ ਹੁੰਦਾ ਹੈ ਅਤੇ ਇਹ ਚਰਿੱਤਰ ਅਤੇ ਸਮਾਜਿਕ ਢਾਂਚੇ ਵਿਚ ਇਕ-ਸੁਰਤਾ ਪੈਦਾ ਕਰਦੀ ਹੈ। ਹਰ ਸੰਸਥਾ ਦੀ ਲੋੜ ਕੁਝ ਸਮਾਜਿਕ ਕੀਮਤਾਂ ਦੀ ਮਹੱਤਤਾ ਕਰਕੇ ਜਾਣੀ ਜਾਂਦੀ ਹੈ। ਇਹ ਵਿਅਕਤੀਆਂ ਅਤੇ ਵਿਅਕਤੀਆਂ ਦੀਆਂ ਸਮਾਜਿਕ ਸਮੂਹਾਂ ਵਿਚਲੇ ਸੰਬੰਧਾਂ ਨੂੰ ਬਰਕਰਾਰ ਰੱਖਦੀ ਹੈ ਅਤੇ ਉਹਨਾਂ ਦੇ ਸਦਾਚਾਰਕ ਵਿਕਾਸ ਨੂੰ ਵਧਾਉਣ ਲਈ ਸਹਾਈ ਸਿੱਧ ਹੁੰਦੀ ਹੈ। ਗੁਰੂ ਨਾਨਕ ਸਾਹਿਬ ਦੇ ਮਿਸ਼ਨ ਦਾ ਉਦੇਸ਼ ਨਰੋਈਆਂ ਕਦਰਾਂ-ਕੀਮਤਾਂ ਵਾਲਾ ਸਮਾਜ ਸਿਰਜਣ ਦਾ ਸੀ। ਇਹ ਉਹ ਸਮਾਜ ਸੀ ਜਿਸ ਵਿਚ ਹਰ ਮਨੁੱਖ ਬਿਨਾਂ ਨਸਲ-ਭੇਦ, ਬਿਨਾਂ ਜਾਤੀ-ਭੇਦ, ਬਿਨਾਂ ਰੰਗ-ਭੇਦ, ਬਿਨਾਂ ਲਿੰਗ-ਭੇਦ ਅਤੇ ਦੇਸ਼-ਕਾਲ ਦੇ ਬੰਧਨਾਂ ਤੋਂ ਮੁਕਤ ਹੋਵੇ। ਇਹ ਉਸ ਅਸਥਾਨ ਵਰਗਾ ਸੀ ਜਿਥੇ ਜਾਤ, ਵਰਗ ਦੀ ਥਾਂ ਸੱਚ ਪਰਖਿਆ ਜਾਣਾ ਸੀ। ਗੁਰਵਾਕ ਹੈ:

**ਜਾਤੀ ਦੈ ਕਿਆ ਹਥਿ ਸਚੁ ਪਰਖੀਐ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨)*

ਜਿਥੇ ਸੱਚ ਦੀ ਗਵਾਹੀ ਪ੍ਰਵਾਨ ਚੜ੍ਹਨੀ ਸੀ:

**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)*

ਗੁਰੂ ਨਾਨਕ ਸਾਹਿਬ ਜੀ ਦੇ ਸਾਹਮਣੇ ਮਨੁੱਖ ਦੇ 'ਕਿਵ ਸਚਿਆਰਾ' ਹੋਣ ਅਤੇ ਮਨੁੱਖ ਅਤੇ ਰੱਬ ਦੇ ਵਿਚਕਾਰ ਪਈ ਵਿੱਥ ਖ਼ਤਮ ਕਰਨ ਦੀ ਮੁੱਖ ਸਮੱਸਿਆ ਸੀ। ਇਸ ਸਮੱਸਿਆ ਦਾ ਸੁਖਾਲਾ ਹੱਲ ਗੁਰੂ ਨਾਨਕ ਸਾਹਿਬ ਨੇ 'ਹੁਕਮਿ ਰਜਾਈ ਚਲਣਾ' ਕਹਿ ਕੇ ਕੱਢ ਲਿਆ ਸੀ। ਪਰੰਤੂ 'ਹੁਕਮਿ ਰਜਾਈ ਚਲਣਾ' ਨੂੰ ਵਿਵਹਾਰਕ ਜੀਵਨ ਦੇ ਢਾਂਚੇ ਵਿਚ ਕਿਵੇਂ ਢਾਲਿਆ ਜਾਵੇ, ਕਿਹੜੇ ਤਰੀਕੇ ਅਪਣਾਏ ਜਾਣ, ਕਿਹੜੇ ਸਾਧਨ ਜੁਟਾਏ ਜਾਣ, ਇਸ ਉੱਤੇ ਦੀਰਘ ਵਿਚਾਰ ਦੀ ਲੋੜ ਸੀ। ਇਸੇ ਵਿਵਹਾਰਕ ਢਾਂਚੇ ਦੀ ਸਿਰਜਣਾ ਲਈ ਉਪਰੋਕਤ ਸੰਸਥਾਵਾਂ ਇਕ ਲੜੀ ਦਾ ਰੂਪ ਬਣਾ ਕੇ ਗੁਰੂ ਨਾਨਕ ਸਾਹਿਬ ਨੇ ਪ੍ਰਗਟ ਕੀਤੀਆਂ। ਉਪਰੋਕਤ ਸੰਸਥਾਵਾਂ ਵੱਖ ਵੱਖ ਰੂਪ ਹੁੰਦੀਆਂ ਹੋਈਆਂ ਵੀ ਇਕ ਦੂਜੇ ਦੀਆਂ ਪੂਰਕ ਸਨ ਅਤੇ ਅੱਜ ਵੀ ਸਹਿਯੋਗੀ ਹਨ। ਪ੍ਰਸਤੁਤ ਵਿਸ਼ੇ ਦਾ ਆਧਾਰ ਸਰੋਤ

ਗੁਰਬਾਣੀ, ਜਨਮਸਾਖੀਆਂ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਨੂੰ ਹੀ ਬਣਾਇਆ ਗਿਆ ਹੈ। ਦਿੱਤੇ ਵਿਚਾਰਾਂ ਦੇ ਪ੍ਰਸਤੁਤੀਕਰਣ ਵਿਚ ਧਰਮਸਾਲ ਦੇ ਅਧਿਆਤਮਿਕ ਅਤੇ ਵਿਵਹਾਰਿਕ ਸਰੂਪ ਦੀ ਚਰਚਾ ਕੀਤੀ ਗਈ ਹੈ।

ਕੋਸ਼-ਗਤ ਅਰਥਾਂ ਵਿਚ 'ਧਰਮਸਾਲ' ਉਹ ਥਾਂ ਹੈ ਜਿਥੇ ਧਰਮ ਦੀ ਕਿਰਿਆ ਹੋਵੇ, ਧਰਮ ਕਮਾਉਣ ਦੀ ਥਾਂ। ਹੋਰ ਵਿਸਤਾਰੀ ਅਰਥਾਂ ਵਿਚ ਇਹ ਉਹ ਥਾਂ ਹੈ ਜਿਸ ਵਿਚ ਮੁਸਾਫ਼ਰ ਨੂੰ ਬਿਨਾਂ ਕਿਰਾਇਆ ਲੈਣ ਦੇ ਨਿਵਾਸ ਦਿੱਤਾ ਜਾਵੇ, ਸਿੱਖਾਂ ਦਾ ਧਰਮ-ਅਸਥਾਨ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ, ਅਤਿਥੀ ਨੂੰ ਨਿਵਾਸ ਅਤੇ ਅੰਨ ਮਿਲੇ ਅਤੇ ਵਿਦਿਆ ਸਿਖਾਈ ਜਾਵੇ। ਸ੍ਰੀ ਗੁਰੂ ਗ੍ਰੰਥ ਕੋਸ਼ ਅਨੁਸਾਰ ਧਰਮਸਾਲ ਧਰਮ ਦੀ ਥਾਂ, ਜਿਥੇ ਧਰਮ-ਅਧਰਮ ਦਾ ਵਿਚਾਰ ਹੋਵੇ, ਜਿਥੇ ਕੀਰਤਨ, ਭਜਨ-ਬੰਦਗੀ, ਨੇਕੀ ਦਾ ਸਾਮਾਨ ਤੇ ਸਿੱਖਿਆ ਦਾ ਪ੍ਰਬੰਧ ਹੋਵੇ। ਆਮ ਤੌਰ 'ਤੇ ਹਰ ਧਰਮ ਦੇ ਆਪਣੇ ਮੰਦਰ, ਮਸਜਿਦ ਜਾਂ ਗਿਰਜੇ ਅਜਿਹੇ ਅਸਥਾਨ ਹਨ, ਜਿਥੇ ਉਸ ਮਤ ਦੇ ਸ਼ਰਧਾਲੂ ਆਪਣੀ ਰੋਜ਼ਾਨਾ ਜਾਂ ਸਪਤਾਹਿਕ ਪਾਠ-ਪੂਜਾ ਜਾਂ ਉਪਾਸਨਾ ਕਰਦੇ ਹਨ। ਭਗਤੀ ਲਹਿਰ ਸਮੇਂ ਸੰਤਾਂ ਤੇ ਭਗਤਾਂ ਨੇ ਸਾਂਝੇ ਧਰਮ-ਅਸਥਾਨ ਬਣਾਏ ਅਤੇ ਇਹਨਾਂ ਨੂੰ ਧਰਮਸਾਲ ਦਾ ਨਾਮ ਦਿੱਤਾ।

'ਧਰਮਸਾਲ' ਦੇ ਸੰਕਲਪ ਬਾਰੇ ਦੂਜੀਆਂ ਸੰਸਥਾਵਾਂ ਦੇ ਮੁਕਾਬਲੇ ਗੁਰਬਾਣੀ ਵਿਚ ਬਹੁਤੀ ਵਿਆਖਿਆ ਨਹੀਂ ਹੋਈ ਪਰੰਤੂ ਸੰਕੇਤਕ ਤੌਰ 'ਤੇ ਇਸ ਸ਼ਬਦ ਦਾ ਮੁੱਢਲਾ ਸਰੂਪ ਗੁਰੂ ਨਾਨਕ ਬਾਣੀ ਵਿਚ ਸਹਿਜੇ ਹੀ ਨਜ਼ਰੀਂ ਪੈ ਜਾਂਦਾ ਹੈ। 'ਜਪੁ' ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀਜ ਬਾਣੀ ਮੰਨਿਆ ਜਾਂਦਾ ਹੈ। ਇਸ ਬੀਜ ਬਾਣੀ ਦੇ ਭੰਡਾਰ ਵਿਚ ਧਰਮਸਾਲ ਦਾ ਬੀਜ ਰੂਪ ਮਿਲਦਾ ਹੈ। 'ਜਪੁ ਜੀ' ਬਾਣੀ ਦੀ ਬੱਤੀਵੀਂ ਪਉੜੀ ਵਿਚ ਵਿਸ਼ੇਸ਼ ਜ਼ਿਕਰ ਹੈ:

**ਰਾਤੀ ਰੁਤੀ ਥਿਤੀ ਵਾਰ ॥**
**ਪਵਣ ਪਾਣੀ ਅਗਨੀ ਪਾਤਾਲ ॥**
**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥**
**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥**
**ਤਿਨ ਕੇ ਨਾਮ ਅਨੇਕ ਅਨੰਤ ॥**
**ਕਰਮੀ ਕਰਮੀ ਹੋਇ ਵੀਚਾਰੁ ॥**
**ਸਚਾ ਆਪਿ ਸਚਾ ਦਰਬਾਰੁ ॥**
**ਤਿਥੈ ਸੋਹਨਿ ਪੰਚ ਪਰਵਾਣੁ ॥**
**ਨਦਰੀ ਕਰਮਿ ਪਵੈ ਨੀਸਾਣੁ ॥**
**ਕਚ ਪਕਾਈ ਓਥੈ ਪਾਇ ॥**
**ਨਾਨਕ ਗਇਆ ਜਾਪੈ ਜਾਇ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 7)*

ਇਥੇ ਧਰਮਸਾਲ ਨੂੰ ਜਿਥੇ ਦੈਵੀ ਮੁਹਰ ਪ੍ਰਾਪਤ ਹੋਈ, ਉਥੇ ਗੁਰੂ ਸਾਹਿਬ ਨੇ ਧਰਮਸਾਲ ਦਾ ਘੇਰਾ ਏਨਾ ਵਿਸ਼ਾਲ ਚਿਤਰਿਆ ਹੈ, ਜਿਸ ਰਾਹੀਂ ਸਾਰੀ ਧਰਤੀ ਨੂੰ ਹੀ ਆਪਣੇ ਕਲਾਵੇ ਵਿਚ ਲੈ ਲਿਆ ਹੈ। ਬਾਵਜੂਦ ਇਸ ਦੇ ਕਿ ਧਰਮਸਾਲ ਵਿਵਹਾਰਕ ਰੂਪ ਵਿਚ ਵਿਸ਼ੇਸ਼ ਥਾਂ ਹੁੰਦੀ ਹੈ, ਉਥੇ ਧਰਤੀ ਰੂਪੀ ਧਰਮਸਾਲ ਹਰ ਧਰਮੀ ਮਨੁੱਖ ਲਈ ਧਰਮ ਕਮਾਉਣ ਵਾਲੀ ਪਵਿੱਤਰ ਜਗ੍ਹਾ ਮੰਨ ਲਈ। ਇਸੇ ਧਰਮਸਾਲ ਦਾ ਸੰਬੰਧ ਅੱਗੇ ਧਰਮ-ਖੰਡ ਨਾਲ ਜੁੜ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜੀ ਦੇ ਆਸ਼ੇ ਅਨੁਸਾਰ ਧਰਮ-ਖੰਡ ਮਨੁੱਖ ਦੇ ਅਧਿਆਤਮਿਕ ਮੰਡਲ ਵਿਚ ਛਲਾਂਗ ਲਗਾਉਣ ਵੇਲੇ ਮੁੱਢਲਾ ਪੜਾਅ ਹੈ, ਜਿਥੇ ਧਰਮੀ ਮਨੁੱਖ ਅੰਤਮ ਸੱਚ (ਸੱਚਖੰਡ) ਦੇ ਮੰਡਲਾਂ ਤੀਕ ਪਹੁੰਚਣ ਦੀ ਤਿਆਰੀ

ਕਰਦਾ ਹੈ। ਇਸ ਪਹਿਲੇ ਮੰਡਲ ਵਿਚ ਜਗਿਆਸੂ ਸਾਰੀ ਸ੍ਰਿਸ਼ਟੀ ਨੂੰ ਨੇਮ-ਬੱਧ ਸਮਝਦਾ ਹੈ। ਉਹ ਆਪਣੀ ਧਾਰਮਿਕ ਨਿਯਮਾਵਲੀ ਨੂੰ ਧਾਰਨ ਕਰਦਾ ਹੈ ਅਤੇ ਆਤਮਿਕ ਸਫ਼ਰ ਸ਼ੁਰੂ ਕਰਦਾ ਹੈ। ਫਿਰ ਜਦੋਂ ਉਹ ਗਿਆਨ-ਖੰਡ ਦੇ ਮੰਡਲ ਵਿਚ ਉਤਰਦਾ ਹੈ ਤਾਂ ਉਸ ਦੀ ਸੂਝ-ਬੂਝ ਵਿਚ ਵਿਸ਼ਾਲਤਾ ਆਉਂਦੀ ਹੈ, ਜਿਸ ਕਰਕੇ ਉਸ ਨੂੰ ਸਾਰੇ ਵਿਸ਼ਵ ਵਿਚ ਇਕਸੁਰਤਾ ਦਾ ਅਨੁਭਵ ਹੁੰਦਾ ਹੈ। ਤੀਸਰੇ ਮੰਡਲ (ਸਰਮ ਖੰਡ) ਵਿਚ ਜਾ ਕੇ ਉਸ ਦੀ ਬੁੱਧੀ, ਮਨ ਅਤੇ ਆਤਮਾ ਦੀ ਮੁੜ ਘੜਾਈ ਹੁੰਦੀ ਹੈ। ਰਹਿੰਦੀ ਖੋਟ ਖ਼ਤਮ ਹੋ ਕੇ ਆਤਮਾ ਇਕ ਨਵੀਂ ਨੁਹਾਰ ਧਾਰਨ ਕਰਦੀ ਹੈ। ਫਿਰ ਜੀਵ ਬਖ਼ਸ਼ਿਸ਼ਾਂ (ਕਰਮ ਖੰਡ) ਦੇ ਮੰਡਲ ਵਿਚ ਜਾ ਉਤਰਦਾ ਹੈ। ਉਹ ਬਖ਼ਸ਼ਿਸ਼ ਪ੍ਰਾਪਤ ਕਰ ਕੇ ਪਰਮ ਸੱਚ (ਸੱਚਖੰਡ) ਦੇ ਮੰਡਲ ਦੇ ਜਾ ਦਰਸ਼ਨ ਪਾਉਂਦਾ ਹੈ। ਮਾਰੂ ਰਾਗ ਵਿਚ ਗੁਰੂ ਨਾਨਕ ਸਾਹਿਬ ਨੇ ਧਰਮਸਾਲ ਦੇ ਮਹੱਤਵ ਨੂੰ ਪ੍ਰਵਾਨ ਕਰਦਿਆਂ ਸਮੁੱਚੀ ਧਰਤੀ ਨੂੰ ਧਰਮਸਾਲ ਕਿਹਾ ਹੈ, ਜੋ ਅਕਾਲ ਪੁਰਖ ਨੇ ਆਪ ਬਣਾਈ ਹੈ। ਗੁਰ ਫ਼ੁਰਮਾਨ ਹੈ:

**ਧਰਤਿ ਉਪਾਇ ਧਰੀ ਧਰਮ ਸਾਲਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੩)*

ਧਰਮਸਾਲ ਨੂੰ ਦੈਵੀ ਛੁਹ ਪ੍ਰਾਪਤ ਹੋਣ ਦਾ ਜ਼ਿਕਰ 'ਬੀ-40 ਜਨਮਸਾਖੀ' ਵਿਚ ਵੀ ਹੋਇਆ ਹੈ। ਜਦੋਂ ਪਰਮਾਤਮਾ ਗੁਰੂ ਨਾਨਕ ਦੇਵ ਜੀ ਨੂੰ ਸੰਬੋਧਨ ਕਰਦੇ ਹਨ ਕਿ 'ਬੈਸਨੋ ਕੀ ਰਾਮਸਾਲਾ। ਜੋਗੀ ਕਾ ਆਸਣ। ਮਹਮਦੀਉ ਕੀ ਮਸੀਤ। ਤੇਰੀ ਧਰਮਸਾਲ ਹੋਇਗੀ।'

ਗੁਰਬਾਣੀ ਵਿਚ ਵੀ ਧਰਮਸਾਲ ਦਾ ਜ਼ਿਕਰ ਆਇਆ ਹੈ। ਇਥੇ ਵੀ ਅਕਾਲ ਪੁਰਖ ਨਾਲ ਇਕਮਿਕਤਾ ਪ੍ਰਾਪਤ ਕਰਨ ਲਈ ਗੁਰੂ ਸਾਹਿਬ ਦੱਸਦੇ ਹਨ ਕਿ ਉਹਨਾਂ ਨੇ ਇਕ ਐਸੇ ਸੱਚਾਈ ਦੇ ਮੰਦਰ (ਧਰਮਸਾਲ) ਦੀ ਨੀਂਹ ਰੱਖੀ ਹੈ, ਜਿਥੇ ਗੁਰੂ ਦੇ ਸਿੱਖਾਂ ਦੀ ਟਹਿਲ ਸੇਵਾ ਕੀਤੀ ਜਾਂਦੀ ਹੈ। ਗੁਰ ਫ਼ੁਰਮਾਨ ਹੈ:

**ਮੈ ਬਧੀ ਸਚੁ ਧਰਮ ਸਾਲ ਹੈ॥**<br>**ਗੁਰਸਿਖਾ ਲਹਦਾ ਭਾਲਿ ਕੈ॥**<br>**ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੩)*

ਗੁਰੂ ਅਰਜਨ ਸਾਹਿਬ ਜੀ ਨੇ ਧਰਮਸਾਲ ਨੂੰ ਅਕਾਲ ਪੁਰਖ ਦੇ ਦਰਬਾਰ ਦਾ 'ਦੁਆਰ' ਕਿਹਾ ਹੈ, ਜਿਥੇ ਖਲੋ ਕੇ ਧਰਮੀ ਮਨੁੱਖ ਉਸ ਦਾ ਜੱਸ ਗਾਇਨ ਕਰਦੇ ਹਨ। ਸਾਹਿਬ ਫ਼ੁਰਮਾਉਂਦੇ ਹਨ:

**ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥**<br>**ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ॥**<br>**ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ॥**<br>**ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੪੮)*

ਇਸ ਨੂੰ ਹੋਰ ਸਪਸ਼ਟ ਕਰਦੇ ਹੋਏ ਕਿਹਾ ਗਿਆ ਹੈ ਕਿ ਧਰਮਸਾਲ ਵਿਚ ਧਰਮੀ ਪੁਰਖਾਂ ਨਾਲ ਮਿਲ ਕੇ, ਅੰਮ੍ਰਿਤ ਨਾਮ ਦਾ ਖ਼ਜ਼ਾਨਾ ਪ੍ਰਾਪਤ ਕਰ ਕੇ, ਰੱਬੀ ਜੱਸ ਗਾਇਨ ਕਰਨਾ, ਸੁਣਨਾ ਅਤੇ ਸੁਣਾਉਣਾ ਹੈ। ਧਰਮਸਾਲ ਵਿਚ ਆਈਆਂ ਸੰਗਤਾਂ ਲਈ ਪੱਖਾ, ਪਾਣੀ ਦੀ ਟਹਿਲ ਸੇਵਾ ਕਰ ਕੇ ਆਪਣੇ ਆਪ ਨੂੰ ਪਵਿੱਤਰ ਕਰਨਾ ਹੈ। ਗੁਰੂ ਸਾਹਿਬ ਦੀ ਲੋਚਨਾ ਇਹ ਸੀ:

**ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ ॥**
**ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ ॥**
**ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ ॥**
**ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ ॥**
**ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ ॥**
**ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ ॥**
**ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥**
**ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੧੮)*

ਗੁਰਬਾਣੀ ਤੋਂ ਪਿੱਛੋਂ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਧਰਮਸਾਲ ਦੇ ਸੰਕਲਪ ਸਰੂਪ ਨੂੰ ਸਾਹਮਣੇ ਲਿਆਉਣ ਵਿਚ ਨਿੱਗਰ ਹਿੱਸਾ ਪਾਇਆ ਹੈ। ਧਰਤੀ ਰੂਪੀ ਧਰਮਸਾਲ ਉੱਤੇ ਹੀ ਧਰਮ ਦਾ ਵਾਸਾ ਹੈ:

**ਜਲ ਵਿਚਿ ਧਰਤੀ ਧਰਮਸਾਲ ਧਰਤੀ ਅੰਦਰਿ ਨੀਰ ਨਿਵਾਸਾ ॥**
**ਚਰਨ ਕਵਲ ਸਰਣਾਗਤੀ ਨਿਹਚਲ ਧੀਰਜੁ ਧਰਮੁ ਸੁਵਾਸਾ ॥**

*(ਭਾਈ ਗੁਰਦਾਸ ਜੀ, ਵਾਰ ੨੫, ਪਉੜੀ ੧੩)*

ਧਰਮਸਾਲ ਨੂੰ ਧਰਮ ਤੇ ਧੀਰਜ ਦੇ ਪ੍ਰਕਾਸ਼ ਵਾਲੀ ਥਾਂ ਦੱਸਿਆ ਹੈ। ਉਹ ਲਿਖਦੇ ਹਨ:

**ਗੁਰ ਪੂਰੈ ਪਰਗਾਸੁ ਕਰਿ ਧੀਰਜੁ ਧਰਮ ਸਚੀ ਧਰਮਸਾਲਾ ॥**

*(ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੮)*

ਕਿਤੇ ਇਹ ਮਾਨ ਸਰੋਵਰ ਦਾ ਰੂਪ ਧਾਰਨ ਕਰ ਜਾਂਦੀ ਹੈ, ਜਿਥੋਂ ਗੁਰ-ਸ਼ਬਦ ਰਤਨ ਪ੍ਰਾਪਤ ਹੁੰਦੇ ਹਨ:

**ਧਰਮਸਾਲ ਹੈ ਮਾਨਸਰੁ ਹੰਸੁ ਗੁਰਸਿਖ ਵਾਹੁ ॥**
**ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ ॥**

*(ਭਾਈ ਗੁਰਦਾਸ ਜੀ, ਵਾਰ ੯, ਪਉੜੀ ੧੪)*

ਇਹ ਇਕ ਐਸੀ ਚਟਸਾਲ ਹੈ ਜਿਥੇ ਗੁਰ ਉਪਦੇਸ਼ ਰਾਹੀਂ ਸੇਵਾ ਸਿੱਖੀ ਜਾਂਦੀ ਹੈ। ਇਥੇ ਧਰਮਸਾਲ ਦੀ ਪਕਿਆਈ ਦੀ ਗੱਲ ਪ੍ਰਤੱਖ ਦਿੱਸਦੀ ਹੈ, ਜਿਵੇਂ ਉਲੇਖ ਹੈ:

**ਪਹਿਲੇ ਗੁਰਿ ਉਪਦੇਸ ਦੇ ਸਿਖ ਪੈਰੀ ਪਾਏ ॥**
**ਸਾਧ ਸੰਗਤਿ ਕਰਿ ਧਰਮਸਾਲ ਸਿਖ ਸੇਵਾ ਲਾਏ ॥**
**ਭਾਇ ਭਗਤਿ ਭੈ ਸੇਵਦੇ ਗੁਰਪੁਰਬ ਕਰਾਏ ॥**
**ਸਬਦ ਸੁਰਤਿ ਲਿਵ ਕੀਰਤਨੁ ਸਚਿ ਮੇਲਿ ਮਿਲਾਏ ॥**

*(ਭਾਈ ਗੁਰਦਾਸ ਜੀ, ਵਾਰ ੯, ਪਉੜੀ ੧੭)*

ਇਸ ਤਰ੍ਹਾਂ ਧਰਮਸਾਲ ਦਾ ਸੰਕਲਪ ਅਧਿਆਤਮਿਕ ਉੱਚਤਾ ਨੂੰ ਪ੍ਰਾਪਤ ਕਰਨ ਲਈ ਸਹਾਇਕ ਸਾਧਨ ਹੈ।

ਧਰਮਸਾਲ ਦੇ ਸੰਕਲਪ ਦਾ ਵਿਵਹਾਰਕ ਸਰੂਪ ਜਨਮਸਾਖੀ ਸਾਹਿਤ ਰਾਹੀਂ ਉਜਾਗਰ ਹੁੰਦਾ ਹੈ। ਗੁਰੂ ਨਾਨਕ ਸਾਹਿਬ ਆਪਣੇ ਸੰਕਲਪ ਦੀ ਪੂਰਤੀ ਲਈ ਆਪ ਧਰਮਸਾਲ ਦੀ ਮੋਹੜੀ ਗੱਡਦੇ

ਹਨ। 'ਪੁਰਾਤਨ ਜਨਮਸਾਖੀ' ਦੀ ਗਵਾਹੀ ਅਨੁਸਾਰ ਤੁਲੰਬਾ ਵਿਚ ਪਹਿਲੀ ਧਰਮਸਾਲ ਬਣੀ। 'ਤਾਂ ਬਾਬੇ ਜੀ ਪਹਿਲੀ ਏਹਾ ਧਰਮਸਾਲ ਬਣਾਈ।' ਮਿਹਰਬਾਨ ਵਾਲੀ ਜਨਮਸਾਖੀ ਵੀ ਇਸ ਦੀ ਪੁਸ਼ਟੀ ਕਰਦੀ ਹੈ। 'ਉਹਾਂ ਸੰਗਤਿ ਹੋਈ ਫਿਰ ਸਜਣ ਸਨਮੁਖ ਹੋਆ। ਧਰਮਸਾਲਾ ਉਜਾਗਰ ਗੁਰੂ ਬਾਬੇ ਰਖੀ।.....ਧੰਨ ਗੁਰੂ ਬਾਬਾ ਨਾਨਕ। ਜਿਸੁ ਕੇ ਪਰਸਾਦਿ ਕਲੀ ਕਾਲਿ ਵਿਚ ਲੋਕ ਲਗੇ ਕੀਰਤਨੁ ਕਰਣ, ਸੁਨਣੈ ਸਮਝਣੇ ਗੁਰੂ ਬਾਬੇ ਕੈ ਪਰਸਾਦਿ।' ਜਿਥੋਂ ਤਕ ਮੁੱਢਲੇ ਸਮੇਂ ਵਿਚ ਧਰਮਸਾਲ ਦੇ ਸਰੂਪ ਦੀਆਂ ਵੰਨਗੀਆਂ ਦਾ ਸੰਬੰਧ ਹੈ, ਇਹ ਤਿੰਨ ਤਰ੍ਹਾਂ ਦੀਆਂ ਹਨ—ਪਹਿਲੀ ਵੰਨਗੀ ਭਾਈ ਸੱਜਣ, ਭਾਈ ਲਾਲੋ ਆਦਿ ਵਾਲੀ ਧਰਮਸਾਲ। ਜਿਥੇ ਜਿਥੇ ਵੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਗਏ, ਸਿੱਖ ਸੰਗਤਾਂ ਕਾਇਮ ਹੋਈਆਂ, ਉਥੇ ਉਥੇ ਧਰਮਸਾਲ ਬਣਦੀ ਗਈ, ਉਹ ਥਾਂ ਪੂਜਾ ਯੋਗ ਬਣ ਗਈ :

**ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ॥**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੭)*

ਇਸ ਦਾ ਮੁਖੀ ਸੰਗਤਾਂ ਦਾ ਨੇਤਾ ਹੁੰਦਾ ਸੀ। ਭਾਈ ਗੁਰਦਾਸ ਜੀ ਦੀ ਵਾਰ ਤੋਂ ਇਸ ਦਾ ਪਤਾ ਲੱਗਦਾ ਹੈ, ਜਿਵੇਂ ਉਲੇਖ ਹੈ :

**ਗੰਗਾ ਸਹਗਲੁ ਸੂਰਮਾ ਹਰਵੰਸ ਤਪੇ ਟਹਲ ਧਰਮਸਾਲਾ॥**

*(ਭਾਈ ਗੁਰਦਾਸ ਜੀ, ਵਾਰ ੧੧, ਪਉੜੀ ੨੭)*

ਵਿਕਾਸ ਦੀ ਧਾਰਾ ਵਿਚ ਅੱਗੇ ਜਾ ਕੇ ਮੰਜੀਦਾਰ ਅਤੇ ਫਿਰ ਮਸੰਦ ਵੀ ਕਈ ਥਾਵਾਂ ਦੇ ਮੁਖੀ ਬਣੇ। ਦੂਜੀ ਵੰਨਗੀ ਵਿਚ ਉਹ ਧਰਮਸਾਲ ਹੈ ਜਿਹੜੀ ਸਿੱਖਾਂ ਦੇ ਕੇਂਦਰੀ ਸਥਾਨ ਦੇ ਤੌਰ 'ਤੇ ਚਿਤਰਪਟ 'ਤੇ ਆਉਂਦੀ ਹੈ। ਆਪਣੇ ਮੁੱਢਲੇ ਪੜਾਅ ਵਿਚ ਕਰਤਾਰਪੁਰ ਦੀ ਧਰਮਸਾਲ ਇਸ ਦਾ ਨਮੂਨਾ ਹੈ। 'ਤਦ ਗੁਰੂ ਬਾਬੇ ਮੁਹ ਤੇ ਨ ਆਖਿਆ ਜਿ ਚਕੁ ਬਧਾ। ਸੇਵਕਾਂ ਨੂੰ ਆਖਿਓ ਸੁ ਜਿ ਵਾਹਹੁ ਗਾਹਹੁ ਤੁਸੀਂ ਹੀ ਅਤੇ ਜੇ ਕਿਛੁ ਅੰਨੁ ਪੈਦਾ ਹੋਵੈ ਸੁ ਗੁਰੂ ਬਾਬੇ ਦੀ ਧਰਮਸਾਲਾ ਬਾਹਰੁ.....ਚਕ ਦਾ ਨਾਉਂ ਕਰਤਾਰਪੁਰ ਰਖਿਆ।' ਭਾਈ ਗੁਰਦਾਸ ਜੀ ਵੀ ਇਸ ਦਾ ਵਰਣਨ ਕਰਦੇ ਹਨ :

**ਧਰਮਸਾਲ ਕਰਤਾਰ ਪੁਰੁ ਸਾਧ ਸੰਗਤਿ ਸਚ ਖੰਡੁ ਵਸਾਇਆ॥**

*(ਭਾਈ ਗੁਰਦਾਸ ਜੀ, ਵਾਰ ੨੪, ਪਉੜੀ ੧)*

ਗੁਰੂ ਸਾਹਿਬ ਧਰਮਸ਼ਾਲ ਵਿਚ ਬੈਠ ਕੇ ਉਪਦੇਸ਼ ਕਰਦੇ ਸਨ :

**ਧਰਮਸਾਲ ਕਹਿ ਬਹੀਦਾ.....॥** *(ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੨੪)*

ਖਡੂਰ, ਗੋਇੰਦਵਾਲ, ਅੰਮ੍ਰਿਤਸਰ ਆਦਿ ਸਥਾਨ ਇਸੇ ਵੰਨਗੀ ਦੀ ਸੋਚ ਦਾ ਵਿਕਸਿਤ ਰੂਪ ਸਨ :

ਤੀਜੀ ਵੰਨਗੀ 'ਘਰ ਘਰ ਧਰਮਸਾਲ' ਦੇ ਰੂਪ ਵਿਚ ਸੀ। ਨਾਨਕ ਨਿਰੰਕਾਰੀ ਜੋਤ ਦਾ ਪ੍ਰਕਾਸ਼ ਜਿਸ ਜਿਸ ਵੀ ਮਨੁੱਖ ਉੱਤੇ ਪਿਆ, ਉਹ ਸਿੱਖ ਬਣ ਗਿਆ। ਫਿਰ ਜਿਥੇ ਜਿਥੇ ਸਿੱਖ ਸੀ, ਉਥੇ ਉਥੇ ਉਸ ਦਾ ਘਰ ਧਰਮਸਾਲ ਬਣ ਗਿਆ। ਪ੍ਰਭੂ-ਜੱਸ ਹੋਣ ਲੱਗਾ, ਭਾਈ ਗੁਰਦਾਸ ਜੀ ਇਸ ਦੀ ਪੁਸ਼ਟੀ ਕਰਦੇ ਹਨ :

**ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ॥**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੭)*

**ਗੁਰਸਿਖ ਸਾਧ ਅਸੰਖ ਜਗਿ ਧਰਮਸਾਲ ਥਾਇ ਥਾਇ ਸੁਹਾਇਆ॥**
**ਪੈਰੀ ਪੈ ਪੈਰ ਧੋਵਣੇ ਚਰਣੋਦਕੁ ਲੈ ਪੈਰੁ ਪੁਜਾਇਆ॥**

*(ਭਾਈ ਗੁਰਦਾਸ ਜੀ, ਵਾਰ ੨੩, ਪਉੜੀ ੨)*

ਹਰ ਲੋੜਵੰਦ ਦੀ ਸਹਾਇਤਾ, ਭੁੱਖੇ ਨੂੰ ਰੋਟੀ, ਨੰਗੇ ਨੂੰ ਬਸਤਰ ਮਿਲਣ ਦੀ ਆਸ ਬੱਝ ਗਈ। 'ਗ਼ਰੀਬ ਦਾ ਮੂੰਹ ਗੁਰੂ ਦੀ ਗੋਲਕ' ਅਤੇ 'ਦਾਣਾ ਪਾਣੀ ਗੁਰੂ ਕਾ ਟਹਿਲ ਪਾਣੀ ਸਿੱਖਾਂ ਕੀ' ਜੋ ਸਿਧਾਂਤ ਸਨ ਵਿਗਸਣੇ ਸ਼ੁਰੂ ਹੋਏ। ਇਹ ਅੱਜ ਵੀ ਹਰ ਸਿੱਖ ਦੇ ਹਿਰਦੇ ਵਿਚ ਸਮੋਏ ਹੋਏ ਹਨ। ਗੁਰੂ ਨਾਨਕ ਸਾਹਿਬ ਦੁਆਰਾ ਸਥਾਪਿਤ ਕੀਤੀਆਂ ਧਰਮਸਾਲਾਵਾਂ ਦੀ ਵਿਸ਼ੇਸ਼ਤਾ ਇਹ ਸੀ ਕਿ ਇਹਨਾਂ ਵਿਚ ਲੁੱਟੇ ਜਾਣ, ਮਾਰੇ ਜਾਣ ਦਾ ਕੋਈ ਡਰ ਨਹੀਂ ਸੀ, ਜਦੋਂ ਕਿ ਪਹਿਲਾਂ ਅਜਿਹਾ ਹੁੰਦਾ ਸੀ। ਹੁਣ ਇਥੇ ਆਤਮਿਕ ਸ਼ਾਂਤੀ ਮਿਲਦੀ ਸੀ। ਮਿਹਰਬਾਨ ਵਾਲੀ ਜਨਮਸਾਖੀ ਦੀ ਇਕ ਸਾਖੀ ਸਾਡਾ ਧਿਆਨ ਖਿੱਚਦੀ ਹੈ—"ਤਬ ਗੁਰੂ ਬਾਬੇ ਕਹਿਆ ਜਿ ਪੁਰਖਾ ਏਹਿ ਮਹਲ ਢਾਹਿ। ਖੜੇ ਬਾਬੇ ਨਾਨਕ ਜੀ ਓਹਿ ਢਹਾਇ ਦੂਰਿ ਕੀਤੇ। ਉਹਨਾਂ ਦੇ ਹੋਰ ਫੇਰਿ ਘਰ ਉਸਰਾਇ ਘਤਾਇਨੁ ਜਿਥੇ ਖ਼ੂਨ ਹੋਏ ਉਥੈ ਧਰਮਸਾਲ ਬੰਧਾ ਆਨੁ। ਜਿਥੇ ਬੁਬੂ ਪਹਰਿਆ ਸਾ ਉਥੈ ਬੈਠਿ ਕਰਿ ਕੀਰਤਨੁ ਪਰਮੇਸਰੁ ਦਾ ਲਗਾ ਕਰਣ। ਜਿ ਜੀਅ ਜੀਅ ਕੋ ਮਾਰਦੇ ਸੇ। ਸਿ ਲਗੇ ਜੀਆ ਦੀ ਰਖਿਆ ਕਰਨ। ਜਿ ਖੋਹਿ ਲੈਦੇ ਸੇ ਹਕ, ਲਗੇ ਧਰਮ ਕਰਨ ਜਿ ਕੋਈ ਆਇ ਲਹੈ ਸੁਖਾਲਾ ਰਖੀਐ। ਜੇਵਾਲਿ ਪਿਆਲਿ ਕਰਿ ਸੁਖਾਲਾ ਅਭੜਵੰਜਿ ਛੁਟੇ। ਗੁਰੂ ਬਾਬੇ ਦੇ ਦਰਸਨ ਲਗਿਆ ਨਾਮੁ ਦਾਨ ਇਸਨਾਨ ਕਮਾਵਣੇ ਲਗੇ।"

ਧਰਮਸਾਲ ਦੀ ਮਰਯਾਦਾ ਸੂਤਰਬੱਧ ਸੀ। ਸਿੱਖਾਂ ਦੀ ਟਹਿਲ ਸੇਵਾ, ਲੋੜਵੰਦਾਂ ਦੀ ਲੋੜ, ਯਾਤਰੂਆਂ ਲਈ ਰਿਹਾਇਸ਼ ਅਤੇ ਗੁਰਮਤਿ ਜਗਿਆਸੂਆਂ ਲਈ ਆਤਮਿਕ ਭੋਜਨ ਰਾਹੀਂ ਪੂਰਤੀ ਹੁੰਦੀ ਸੀ। ਗੁਰਮਤਿ ਦੀ ਵਿੱਦਿਆ ਦਾ ਪ੍ਰਵਾਹ ਵੀ ਉਥੇ ਚੱਲਦਾ ਸੀ। ਬਾਣੀ ਪੜ੍ਹੀ ਜਾਂਦੀ ਸੀ, ਬਾਣੀ ਸੁਣੀ ਜਾਂਦੀ, ਬਾਣੀ ਗਾਈ ਜਾਂਦੀ ਸੀ। ਸਿੱਖ ਆਪਣੇ ਗੁਰੂ ਸਾਹਿਬਾਨਾਂ ਦੇ ਗੁਰਪੁਰਬ ਵੀ ਧਰਮਸਾਲ ਵਿਚ ਮਨਾਉਂਦੇ ਸਨ। ਭਾਈ ਗੁਰਦਾਸ ਜੀ ਇਸ ਬਾਰੇ ਦੱਸਦੇ ਹਨ:

**ਭਾਇ ਭਗਤਿ ਗੁਰਪੁਰਬ ਕਰਿ ਬੀਜਨਿ ਬੀਜੁ ਸਚੀ ਧਰਮਸਾਲਾ॥**

*(ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੭)*

ਧਰਮਸਾਲ ਸੱਚਾ ਵਣਜ ਕਰਨ ਵਾਲੀ ਥਾਂ ਵੀ ਸੀ, ਜਿਥੇ ਖੋਟੇ ਲੈ ਕੇ ਖਰੇ ਦਿੱਤੇ ਜਾਂਦੇ ਸਨ, ਔਗੁਣ ਲੈ ਕੇ ਗੁਣ ਵੇਚੇ ਜਾਂਦੇ ਸਨ:

**ਧਰਮਸਾਲ ਵਿਚਿ ਬੀਜਦੇ ਕਰਿ ਗੁਰਪੁਰਬ ਸੁ ਵਣਜ ਸਓਤੇ॥**

*(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੫)*

ਇਸੇ ਲਈ ਧਰਮਸਾਲ ਨੂੰ ਸਭ ਪੁਰੀਆਂ ਤੋਂ ਉੱਚੀ ਸਹਿਜਪੁਰੀ ਦਾ ਨਾਂ ਪ੍ਰਾਪਤ ਸੀ:

**ਸਤੇ ਪੁਰੀਆ ਸੋਧੀਆ ਸਹਜ ਪੁਰੀ ਸਚੀ ਧਰਮਸਾਲਾ॥**

*(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੮)*

ਇਥੇ ਇਹ ਵੀ ਵਿਸ਼ੇਸ਼ ਦਿਲਚਸਪੀ ਵਾਲੀ ਗੱਲ ਹੈ ਕਿ ਭਾਵੇਂ ਧਰਮਸਾਲ ਤੋਂ ਧਾਰਮਿਕ ਜੀਵਨ ਅਤੇ ਧਾਰਮਿਕ ਜੀਵਨ ਦੀਆਂ ਸਭ ਲੋੜਾਂ ਪੂਰੀਆਂ ਹੁੰਦੀਆਂ ਸਨ ਪਰ ਇਸ ਵੱਲ ਲੋਭ ਦੀ ਝਾਕ ਰੱਖਣ ਦੀ ਮਨਾਹੀ ਸੀ। ਧਰਮਸਾਲ 'ਚੋਂ ਧਨ ਪਦਾਰਥ ਦੀ ਝਾਕ ਖੰਡ ਵਿਚ ਵਲ੍ਹੇਟੀ ਹੋਈ ਜ਼ਹਿਰ ਵਰਗੀ ਸੀ। ਲੋੜ ਪੂਰਤੀ ਅੰਮ੍ਰਿਤ ਸੀ ਪਰ ਲਾਲਚ ਜ਼ਹਿਰ ਬਰਾਬਰ ਸੀ। ਭਾਈ ਗੁਰਦਾਸ ਜੀ ਇਸ ਬਾਰੇ ਇੰਝ ਬਿਆਨ ਕਰਦੇ ਹਨ:

ਜਿਉ ਮਿਰਯਾਦਾ ਹਿੰਦੂਆ ਗਊ ਮਾਸੁ ਅਖਾਜੁ ॥
ਮੁਸਲਮਾਣਾਂ ਸੂਅਰਹੁ ਸਉਗੰਦ ਵਿਆਜੁ ॥
ਸਹੁਰਾ ਘਰਿ ਜਾਵਾਈਐ ਪਾਣੀ ਮਦਰਾਜੁ ॥
ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜੁ ॥
ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ ॥
ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ ॥

*(ਭਾਈ ਗੁਰਦਾਸ ਜੀ, ਵਾਰ ੩੫, ਪਉੜੀ ੧੨)*

ਉਪਰੋਕਤ ਸਮੁੱਚੀ ਵਿਚਾਰ ਤੋਂ ਇਹ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਦੁਆਰਾ ਜੋ ਸੰਕਲਪ ਧਰਮਸਾਲ ਬਾਰੇ ਲਿਆ ਗਿਆ ਸੀ, ਉਹ ਮਨੁੱਖ ਦੀਆਂ ਸਭ ਲੋੜਾਂ ਦੀ ਪੂਰਤੀ ਦਾ ਸਾਧਨ ਬਣਿਆ। ਦੇਸ਼ ਵਿਦੇਸ਼, ਸ਼ਹਿਰ-ਸ਼ਹਿਰ, ਪਿੰਡ-ਪਿੰਡ, ਇਥੋਂ ਤਕ ਕਿ ਉਜਾੜਾਂ ਭਰੇ ਇਲਾਕਿਆਂ ਵਿਚ ਵੀ ਸਿੱਖ ਗੁਰਦੁਆਰੇ ਜੋ ਅੱਜ ਸੁਸ਼ੋਭਿਤ ਹਨ, ਉਹ ਧਰਮਸਾਲ ਦੇ ਮੁੱਢਲੇ ਸੰਕਲਪ ਦਾ ਹੀ ਚਰਮ-ਵਿਕਸਿਤ ਰੂਪ ਹਨ।

# ਗੁਰਮੁਖ ਦਾ ਸੰਕਲਪ

## (ਮਲਾਰ ਕੀ ਵਾਰ ਦੇ ਸੰਦਰਭ ਵਿਚ)

ਸ੍ਰੀ ਗੁਰੂ ਨਾਨਕ ਸਾਹਿਬ ਰਚਿਤ ਵਾਰਾਂ ਵਿੱਚੋਂ 'ਵਾਰ ਮਲਾਰ ਕੀ' ਆਪਣੇ ਬਹੁਪੱਖੀ ਵਿਸ਼ਿਆਂ ਕਰਕੇ ਮਹੱਤਵਪੂਰਣ ਹੈ। ਵਾਰ ਪੰਜਾਬੀ ਸਾਹਿਤ ਦਾ ਪੁਰਾਣਾ ਕਾਵਿ-ਰੂਪ ਹੈ। 'ਵਾਰ' ਸੰਸਕ੍ਰਿਤ ਮੂਲ ਦੇ 'ਵਰਿਤਿ' ਤੋਂ ਬਣਿਆ ਹੈ ਜੋ ਵਾਰਤਾ ਦਾ ਸੰਖੇਪ ਰੂਪ ਹੈ। ਇਹੀ ਸ਼ਬਦ ਵਿਆਖਿਆ ਜਾਂ ਵਿਸ਼ਲੇਸ਼ਣ ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਵਧੇਰੇ ਵਿਸਥਾਰਮਈ ਅਰਥਾਂ ਵਿਚ ਇਸ ਦਾ ਅਰਥ ਹੱਲਾ ਕਰਨਾ, ਧਾਵਾ ਬੋਲਣਾ, ਰੋਕਣਾ ਹੈ। ਵਾਰ ਦਾ ਮੁੱਖ ਬੰਦ "ਪਉੜੀ ਵਾਰ ਦਾ ਪਿੰਡਾ ਹੈ ਅਤੇ ਜੁੱਧ ਕਥਾ ਇਸ ਦੀ ਰੂਹ, ਦੋਹਾਂ ਦੇ ਮੇਲ ਨਾਲ ਅਸਲ ਵਾਰ ਦੀ ਸਾਜਨਾ ਹੁੰਦੀ ਹੈ।" ਵਾਰ ਵਿਚ ਮੁੱਖ ਮਨੋਰਥ ਦੋ ਧਿਰਾਂ ਵਿਚ ਹੋਏ ਮੁਕਾਬਲੇ ਨੂੰ ਸਿਰਜ ਕੇ ਨਾਇਕ ਦੀ ਖਲਨਾਇਕ ਉੱਤੇ ਜਿੱਤ ਪ੍ਰਾਪਤ ਕਰਾਉਣੀ ਹੁੰਦਾ ਹੈ। ਬੀਰ-ਰਸ ਨਾਲ ਭਰਪੂਰ ਇਹ ਕਾਵਿ-ਰੂਪ ਲੋਕ ਮਨਾਂ ਉੱਤੇ ਗਹਿਰਾ ਪ੍ਰਭਾਵ ਪਾਉਂਦਾ ਹੈ ਕਿਉਂਕਿ ਇਹ ਲੋਕ-ਭਾਸ਼ਾ ਵਿਚ ਹੋਣ ਕਰਕੇ ਲੋਕਾਂ ਦੀ ਸਮਝ ਵਿਚ ਆਉਣ ਵਾਲਾ ਹੁੰਦਾ ਹੈ। ਗੁਰਬਾਣੀ ਵਿਚ ਇਹ ਕਾਵਿ-ਰੂਪ ਗੁਰੂ ਨਾਨਕ ਸਾਹਿਬ, ਗੁਰੂ ਅਰਜਨ ਸਾਹਿਬ ਅਤੇ ਭਾਈ ਸੱਤਾ ਬਲਵੰਡ ਜੀ ਨੇ ਵਰਤਿਆ ਹੈ। ਕੁਲ 22 ਵਾਰਾਂ ਹਨ। ਗੁਰਬਾਣੀ ਵਿਚ ਇਹ ਵਾਰਾਂ ਉੱਚ ਪਾਏ ਦੀਆਂ ਅਤੇ ਅਧਿਆਤਮਕ ਰੰਗਤ ਵਾਲੀਆਂ ਹਨ। ਅਧਿਆਤਮਕ ਵਾਰਾਂ ਦਾ ਮਹਾਨਾਇਕ ਅਕਾਲ ਪੁਰਖ ਪਰਮਾਤਮਾ ਹੁੰਦਾ ਹੈ। ਪਰਮਾਤਮਾ ਦੀ ਉਸਤਤ ਉਸ ਦੇ ਅਨੇਕ ਗੁਣਾਂ ਕਰਕੇ ਕੀਤੀ ਜਾਂਦੀ ਹੈ। ਇਸ ਮਹਾਨਾਇਕ ਦੀ ਜੈ-ਜੈ ਕਾਰ ਕਰਵਾਈ ਜਾਂਦੀ ਹੈ। ਅਧਿਆਤਮਕ ਵਾਰਾਂ ਦਾ ਇਕ ਹੋਰ ਗੁਣ ਇਹ ਵੀ ਹੈ ਕਿ ਮਹਾਨਾਇਕ ਦੇ ਅਧੀਨ ਨਾਇਕ ਵੀ ਹਨ ਜੋ ਖਲਨਾਇਕ ਨਾਲ ਭਿੜਦੇ ਹਨ।

ਅਧਿਆਤਮਕ ਵਾਰਾਂ ਦੀ ਲੱਛਣ ਵੱਖਰਤਾ ਵੀ ਹੈ। ਇਥੇ ਅਹੰਕਾਰੀ ਸੂਰਮੇ ਦੀ ਉਸਤਤ ਨਹੀਂ, ਸਗੋਂ ਵਿਕਾਰਾਂ ਨਾਲ ਜੂਝਦੇ ਸੂਰਮੇ ਦੇ ਲੱਛਣ ਹਨ:

**ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ ॥**
**ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ ॥**
**ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ ॥**
**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥**
**ਅਹੰਕਾਰਿ ਮੁਏ ਸਿ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੯)*

ਇਸ ਤਰ੍ਹਾਂ ਗੁਰਬਾਣੀ ਵਿਚ ਨਾਇਕ ਦਾ ਸਰੂਪ ਬਦਲਿਆ ਹੈ। ਇਥੇ ਨਾਇਕ ਗੁਰਮੁਖ ਹੈ। ਇਸ ਸੂਰਮੇ ਦੇ ਜੋ ਵਿਸ਼ੇਸ਼ ਲੱਛਣ ਹੋਣੇ ਚਾਹੀਦੇ ਹਨ, ਉਹਨਾਂ ਬਾਰੇ ਗੁਰੂ ਅਰਜਨ ਸਾਹਿਬ ਵਰਣਨ ਕਰਦੇ ਹਨ:

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥**
**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੭੦)*

**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੦੪)*

ਸਾਡੇ ਹਥਲੇ ਵਿਸ਼ੇ ਦਾ ਮਨੋਰਥ 'ਵਾਰ ਮਲਾਰ ਕੀ' ਵਿਚ ਮਨੁੱਖ ਦੇ ਸਾਹਮਣੇ ਉਸ ਦੀ ਸੰਪੂਰਨਤਾ ਬਾਰੇ ਸਮਝਣਾ ਅਤੇ ਗੁਰਮੁਖ ਦੇ ਸਰੂਪ ਨੂੰ ਜਾਨਣਾ ਹੈ। 'ਵਾਰ ਮਲਾਰ ਕੀ' ਵਿਚ ਮਨੁੱਖ ਦੇ ਦੋ ਸਰੂਪ ਵਰਣਿਤ ਹੋਏ ਹਨ—ਇਕ ਨਾਇਕ ਅਤੇ ਦੂਸਰਾ ਖਲਨਾਇਕ ਦਾ। ਗੁਰਮੁਖ ਨਾਇਕ ਦੇ ਤੌਰ 'ਤੇ ਉਭਰਦਾ ਹੈ ਅਤੇ ਖਲਨਾਇਕ ਦੀ ਅਦਾਕਾਰੀ ਮਨਮੁਖ ਦੇ ਰੂਪ ਵਿਚ ਪੇਸ਼ ਹੁੰਦੀ ਹੈ। ਦੋਹਾਂ ਵਿਚ ਸੰਘਰਸ਼ ਹੈ ਜੋ ਜਗਤ ਅਖਾੜੇ ਵਿਚ ਹੋ ਰਿਹਾ ਹੈ। ਗੁਰ ਫ਼ੁਰਮਾਨ ਹੈ:

**ਆਪੇ ਛਿੰਝ ਪਵਾਇ ਮਲਾਖਾੜਾ ਰਚਿਆ॥**
**ਲਥੇ ਭੜਥੂ ਪਾਇ ਗੁਰਮੁਖਿ ਮਚਿਆ॥**
**ਮਨਮੁਖ ਮਾਰੇ ਪਛਾੜਿ ਮੂਰਖ ਕਚਿਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੦)*

ਸੰਸਾਰ ਵਿਚ ਪਰਵਿਰਤੀ ਤੇ ਨਿਰਵਿਰਤੀ ਦੋਵੇਂ ਮਾਰਗ ਪਰਮਾਤਮਾ ਨੇ ਵਰਤਾਏ ਹੋਏ ਹਨ। ਹੱਦੋਂ ਵੱਧ ਖੱਚਤ ਤੇ ਸਿਰੇ ਦਾ ਤਿਆਗ ਦੋਵੇਂ ਠੀਕ ਨਹੀਂ। ਇਸ ਲਈ ਗੁਰਮੁਖ ਦਾ ਮਾਰਗ ਸਹੀ ਹੈ, ਜੋ ਦੋਨਾਂ ਵਿਚ ਫਸਦਾ ਨਹੀਂ:

**ਦੋਵੈ ਤਰਫਾ ਉਪਾਇ ਇਕੁ ਵਰਤਿਆ॥**
**ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ॥**
**ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ॥**
**ਮਨਮੁਖ ਕਚੇ ਕੂੜਿਆਰ ਤਿਨ੍ੀ ਨਿਹਚਉ ਦਰਗਹ ਹਾਰਿਆ॥**
**ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ੀ ਮਾਰਿਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੦)*

ਹੁਣ ਮਨੁੱਖ ਦੇ ਨਾਇਕ ਬਣਨ ਵਿਚ ਜੋ ਰੋਕ ਹੈ, 'ਵਾਰ ਮਲਾਰ ਕੀ' ਅਨੁਸਾਰ ਇਹ ਵਿਕਾਰ ਹਨ ਜੋ ਉਸ ਦੇ ਲਈ ਬੰਧਨ ਹਨ:

**ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੭੯)*

ਇਹਨਾਂ ਵਿਕਾਰਾਂ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਪ੍ਰਮੁੱਖ ਹਨ। ਇਹ ਮਨੁੱਖ ਲਈ ਵਿਜੋਗ ਦਾ ਕਾਰਨ ਹਨ:

**ਮੋਹੁ ਸੋਗੁ ਵਿਜੋਗੁ ਹੈ ਪੂਰਬਿ ਲਿਖਿਆ ਕਮਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੧)*

ਮਨੁੱਖ ਵਿਕਾਰਾਂ ਵਿਚ ਘੁਲਿਆ ਮਿਲਿਆ ਰਹਿੰਦਾ ਹੈ:

**ਰੁਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥**
**ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘੁ ॥**
**ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੮)*

ਇਹਨਾਂ ਵਿਕਾਰਾਂ ਦਾ ਕਾਰਨ ਅਗਿਆਨ ਤੇ ਭਰਮ ਹੈ:

**ਅੰਤਰਿ ਅਗਿਆਨੁ ਦੁਖੁ ਭਰਮੁ ਹੈ ਗੁਰ ਗਿਆਨਿ ਗਵਾਈ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੧)*

ਹੁਣ ਵਾਰ ਦੇ ਨਾਇਕ ਅਤੇ ਖਲਨਾਇਕ ਦੇ ਸਰੂਪ ਬਾਰੇ ਵਿਚਾਰ ਕਰ ਲੈਣੀ ਜ਼ਰੂਰੀ ਭਾਸਦੀ ਹੈ। ਮਨਮੁਖ ਆਦਰਸ਼ਾਂ ਤੋਂ ਡਿੱਗਿਆ ਹੋਇਆ ਮਨੁੱਖ ਹੈ। "ਮਨਮੁਖ ਉਹ ਮਨੁੱਖ ਹੈ ਜਿਸ ਨੇ ਆਪਣੇ ਮਨ ਨੂੰ ਹੀ ਮੁੱਖ ਜਾਣਿਆ, ਮਨਮਤ ਧਾਰਨ ਕਰਨ ਵਾਲਾ।" ਗੁਰਬਾਣੀ ਅਨੁਸਾਰ ਮਨਮੁਖ ਵਿਕਾਰਾਂ ਵਿਚ ਹੀ ਡੁੱਬਿਆ ਰਹਿੰਦਾ ਹੈ ਅਤੇ ਦੁੱਖ ਪਾਉਂਦਾ ਹੈ। 'ਵਾਰ ਮਲਾਰ ਕੀ' ਅਨੁਸਾਰ ਮਨਮੁਖ ਨੂੰ ਆਪਣੇ ਕੀਤੇ ਦਾ ਲੇਖਾ ਦੇਣ ਵੇਲੇ ਬੜੇ ਕਸ਼ਟ ਸਹਿਣੇ ਪੈਂਦੇ ਹਨ:

**ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੧)*

'ਵਾਰ ਮਲਾਰ ਕੀ' ਵਿਚ ਮਨਮੁਖ ਨੂੰ ਮੂਰਖ ਅਤੇ ਕੱਚੇ ਸੁਭਾਅ ਵਾਲਾ ਦੱਸਿਆ ਹੈ ਜੋ ਹਮੇਸ਼ਾ ਹਾਰਦਾ ਹੈ। ਭੂਤਨਾ, ਪਸ਼ੂ, ਅੰਦਰੋਂ ਕਾਲਾ ਆਦਿ ਸ਼ਬਦਾਂ ਦਾ ਪ੍ਰਯੋਗ ਵੀ ਮਨਮੁਖ ਲਈ ਕੀਤਾ ਗਿਆ ਹੈ। ਅਜਿਹੇ ਮਨੁੱਖ ਦੀ ਅਵਸਥਾ ਦਾ ਬਿਆਨ ਕਰਦੇ ਹੋਏ 'ਵਾਰ ਮਲਾਰ ਕੀ' ਵਿਚ ਕਿਹਾ ਗਿਆ ਹੈ:

**ਮਨਮੁਖ ਕਚੇ ਕੂੜਿਆਰ ਤਿਨ੍ਹੀ ਨਿਹਚਉ ਦਰਗਹ ਹਾਰਿਆ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੦)*

ਹੁਣ ਸਵਾਲ ਉੱਠਦਾ ਹੈ ਕਿ ਮਨਮੁੱਖ ਨਾਇਕ (ਗੁਰਮੁਖ) ਕਿਵੇਂ ਬਣ ਸਕਦਾ ਹੈ ? ਇਸ ਸੰਦਰਭ ਵਿਚ 'ਵਾਰ ਮਲਾਰ ਕੀ' ਵਿਚ ਚਰਚਾ ਹੈ ਕਿ ਮਨੁੱਖ ਚਾਹੁੰਦਾ ਹੈ ਕਿ ਉਹ ਮਨਮੁਖੀ ਬਿਰਤੀਆਂ ਵੱਲੋਂ ਮੁੜ ਕੇ ਮਹਾ-ਨਾਇਕ ਪਰਮਾਤਮਾ ਵਿਚ ਸੰਮਿਲਿਤ ਹੋਵੇ। 'ਵਾਰ ਮਲਾਰ ਕੀ' ਅਨੁਸਾਰ ਇਸ ਲਈ ਉਹ ਕਈ ਰਸਤੇ ਅਪਣਾਉਂਦਾ ਹੈ। ਗਿਆਨ ਵਿਹੂਣਾ ਮਨ ਕਈ ਵੱਖ ਵੱਖ ਸਾਧਨਾਂ ਰਾਹੀਂ ਸੰਤੁਸ਼ਟੀ ਚਾਹੁੰਦਾ ਹੈ। 'ਵਾਰ ਮਲਾਰ ਕੀ' ਵਿਚ ਅਜਿਹੇ ਸਾਧਨਾਂ ਦਾ ਵਰਣਨ 5ਵੀਂ, 16ਵੀਂ, 17ਵੀਂ , 25ਵੀਂ ਪਉੜੀ ਵਿਚ ਵਿਸਥਾਰ ਨਾਲ ਹੋਇਆ ਹੈ। ਇਸ ਸੰਬੰਧ ਵਿਚ ਫ਼ੁਰਮਾਨ ਹੈ:

**ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥**
**ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ ॥**
**ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ ॥**
**ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥**
**ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ ॥**
**ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥**
**ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੧੨੮੪-੮੫)*

ਭਾਵ ਕਈ ਮਨੁੱਖ ਜੰਗਲਾਂ ਵਿਚ ਵਣਖੰਡੀ ਬਣੇ ਬੈਠੇ ਹਨ। ਕਈ ਜਲ ਤਪ, ਅਗਨ ਤਪ ਵਿਚ ਮਗਨ ਹਨ। ਕਈ ਭਸਮ ਲਾਈ ਬੈਠੇ ਹਨ, ਕਈ ਜਟਾਂ ਵਧਾਈ ਬੈਠੇ ਹਨ, ਕਈ ਨਾਂਗੇ ਬਣੀ ਬੈਠੇ ਹਨ। ਇਸੇ ਤਰ੍ਹਾਂ ਜੈਨੀਆਂ ਦੀ ਹਾਲਤ ਵੀ ਗੰਦੇ ਰਹਿਣ ਸਹਿਣ ਕਰਕੇ ਮੰਦੀ ਹੈ। ਪਰ ਇਹ ਸਾਰੇ ਰਸਤੇ ਬੇਕਾਰ ਹਨ ਅਤੇ ਇਹਨਾਂ ਰਾਹੀਂ ਪ੍ਰਭੂ ਦੀ ਪ੍ਰਾਪਤੀ ਸੰਭਵ ਨਹੀਂ ਹੈ। ਕਾਰਨ ਇਹ ਹੈ ਕਿ ਇਹ ਸਭ ਮਨਮੁਖ ਜੀਵ ਅਗਿਆਨ ਵਸ ਹੀ ਕਰੀ ਜਾ ਰਹੇ ਹਨ। ਇਹਨਾਂ ਨੂੰ ਸਹੀ ਮਾਰਗ ਦੱਸਣ ਵਾਲਾ ਕੋਈ ਨਹੀਂ। ਇਹ ਸਾਰੇ ਗੁਰੂ ਦੀ ਅਣਹੋਂਦ ਕਰਕੇ ਹੀ ਕੁਰਾਹੇ ਪਏ ਹੋਏ ਹਨ। ਵੀਹਵੀਂ ਪਉੜੀ ਵਿਚ ਇਸ ਸੰਬੰਧੀ ਉਲੇਖ ਹੈ:

**ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੭)*

'ਵਾਰ ਮਲਾਰ ਕੀ' ਵਿਚ ਜੋ ਮਨੁੱਖ ਨਾਇਕ ਬਣ ਕੇ ਸਾਹਮਣੇ ਆਉਂਦਾ ਹੈ, ਉਹ ਗੁਰਮੁਖ ਹੈ। ਆਪਣੇ ਮਨ ਦੀ ਥਾਂ ਗੁਰੂ ਦੀ ਮਤਿ ਲੈ ਕੇ ਆਪਣਾ ਜੀਵਨ ਬਸਰ ਕਰ ਕੇ ਪ੍ਰਭੂ ਦੀ ਪ੍ਰਾਪਤੀ ਕਰਦਾ ਹੈ। ਇਸ ਵਾਰ ਅਨੁਸਾਰ ਗੁਰਮੁਖ ਹੀ ਗੁਰੂ ਦੀ ਸਿੱਖਿਆ ਅਨੁਸਾਰ ਚੱਲ ਕੇ ਪ੍ਰਭੂ ਦੀ ਪਛਾਣ ਕਰਦਾ ਹੈ:

**ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ॥**
**ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੫)*

'ਵਾਰ ਮਲਾਰ ਕੀ' ਦੀ 18ਵੀਂ ਪਉੜੀ ਵਿਚ ਉਲੇਖ ਹੈ ਕਿ ਗੁਰਮੁਖ ਪਰਮਾਤਮਾ ਨੂੰ ਸਿਮਰਦਾ ਹੈ ਤੇ ਮਨ ਵਿਚ ਵਸਾਉਂਦਾ ਹੈ। ਉਹ ਮਨ ਨੂੰ ਨਾਮ-ਰੂਪੀ ਸਰੋਵਰ ਵਿਚ ਇਸ਼ਨਾਨ ਕਰਾ ਕੇ, ਗੁਰਬਾਣੀ ਰਾਹੀਂ ਜੀਵਨ-ਮੋਹ ਵੱਲੋਂ ਮਨ ਨੂੰ ਮਾਰ ਕੇ ਗੁਰਮੁਖ ਬਣਦਾ ਹੈ। ਅਜਿਹੇ ਜੀਵ ਪਾਸੋਂ ਤਾਂ ਉਸ ਦੇ ਕਰਮਾਂ ਦਾ ਲੇਖਾ ਮੰਗਣ ਦੀ ਸਮਰੱਥਾ ਵੀ ਕਿਸੇ ਕੋਲ ਨਹੀਂ ਹੁੰਦੀ:

**ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ॥**
**ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ॥**
**ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ॥**
**ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ॥**
**ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ॥**
**ਦਰਿ ਸਚੈ ਸਚਿਆਰੁ ਸਚਾ ਆਇਆ॥**
**ਪੁਛਿ ਨ ਸਕੈ ਕੋਇ ਜਾਂ ਖਸਮੈ ਭਾਇਆ॥**
**ਨਾਨਕ ਸਚੁ ਸਲਾਹਿ ਲਿਖਿਆ ਪਾਇਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੬)*

'ਵਾਰ ਮਲਾਰ ਕੀ' ਅਨੁਸਾਰ ਗੁਰਮੁਖ ਨੂੰ ਪਰਮਾਤਮਾ ਆਪਣੀ ਸਿਫ਼ਤਿ-ਸਾਲਾਹ ਦਾ ਖ਼ਜ਼ਾਨਾ ਬਖ਼ਸ਼ਦਾ ਹੈ:

**ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੧)*

ਗੁਰਮੁਖ ਮਾਇਆ ਦੇ ਤ੍ਰੈਗੁਣੀ ਪ੍ਰਭਾਵ ਤੋਂ ਮੁਕਤ ਹੁੰਦਾ ਹੈ। ਕਲਜੁਗ ਦੇ ਘੁੱਪ ਅੰਧਕਾਰ ਵਿਚ ਕੇਵਲ ਗੁਰਮੁਖ ਹੀ ਪ੍ਰਭੂ ਨੂੰ ਵੇਖਣ ਦੇ ਸਮਰੱਥ ਹੁੰਦੇ ਹਨ:

**ਕਲਿਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ॥**
**ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ ਪਰਗਟੁ ਹੋਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੫)*

ਗੁਰੂ ਦੇ ਸ਼ਬਦ ਤੋਂ ਬਿਨਾਂ ਨਿਰਮਲਤਾ ਨਹੀਂ ਆਉਂਦੀ ਅਤੇ ਗੁਰਮੁਖ ਪਰਮਾਤਮਾ ਰੂਪੀ ਸੱਚ ਵਿਚ ਸਮਾਇਆ ਹੁੰਦਾ ਹੈ:

**ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ॥**
**ਗੁਰਮੁਖਿ ਓਅੰਕਾਰਿ ਸਚਿ ਸਮਾਇਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੫)*

ਸਾਰ ਤੌਰ 'ਤੇ ਅਸੀਂ ਇਹ ਕਹਿ ਸਕਦੇ ਹਾਂ ਕਿ 'ਵਾਰ ਮਲਾਰ ਕੀ' ਅਨੁਸਾਰ ਸੰਸਾਰ ਦੇ ਮਲ ਅਖਾੜੇ ਵਿਚ ਮਨੁੱਖੀ ਜੀਵਨ ਇਕ ਸੰਘਰਸ਼ ਹੈ। ਮਨਮੁਖ ਮਾਇਆ ਦੇ ਜਾਲ ਵਿਚ ਫਸਿਆ ਹੋਇਆ, ਵਿਕਾਰਾਂ ਦੇ ਮਿੱਠੇ ਵਿਚ ਮੱਖੀ ਵਾਂਗ ਕੈਦ ਹੋ ਕੇ, ਆਵਾਗਵਨ ਵਿਚ ਫਸਿਆ ਰਹਿੰਦਾ ਹੈ। ਇਸ ਦੇ ਉਲਟ ਗੁਰਮੁਖ ਗੁਰੂ ਦੀ ਸ਼ਰਨ ਵਿਚ ਜਾ ਕੇ ਨਾਮ ਦੇ ਪ੍ਰਕਾਸ਼ ਦੁਆਰਾ, ਮਾਇਆ ਦੇ ਅੰਧਕਾਰ ਨੂੰ ਮਿਟਾ ਕੇ, ਆਪਣੇ ਕਰਤਵਾਂ ਦਾ ਪਾਲਣ ਕਰਦਾ ਹੈ। ਇਸ ਤਰ੍ਹਾਂ ਗੁਰਮੁਖ ਮਲਾਰ ਕੀ ਵਾਰ ਦਾ ਨਾਇਕ ਬਣ ਕੇ ਵਿਜੈ ਪ੍ਰਾਪਤ ਕਰਦਾ ਹੈ।

# ਕੀਮਤ-ਸਿਧਾਂਤ

## (ਬਾਰਹਮਾਹਾ ਤੁਖਾਰੀ ਦੇ ਸੰਦਰਭ ਵਿਚ)

ਸਾਹਿੱਤਕ ਪਰੰਪਰਾ ਵਿਚ ਬਾਰਹਮਾਹ ਬਾਰ੍ਹਾਂ ਮਹੀਨਿਆਂ ਨੂੰ ਆਧਾਰ ਬਣਾ ਕੇ ਲਿਖੀ ਕਾਵਿ-ਰਚਨਾ ਨੂੰ ਮੰਨਿਆ ਜਾਂਦਾ ਹੈ। ਪ੍ਰਕ੍ਰਿਤੀ ਦੀ ਸਾਂਝ ਮਨੁੱਖ, ਜੀਵ-ਜੰਤੂਆਂ ਅਤੇ ਬਨ-ਖੰਡ ਨਾਲ ਹੁੰਦੀ ਹੈ। ਇਹ ਕਾਵਿ-ਰੂਪ ਇਸ ਸਾਂਝ ਨੂੰ ਸਾਕਾਰ ਕਰਨ ਲਈ ਯਤਨਸ਼ੀਲ ਹੁੰਦਾ ਹੈ। ਮਨੁੱਖ ਦੇ ਆਰੰਭਕ ਵਿਕਾਸ ਤੋਂ ਲੈ ਕੇ ਹੁਣ ਤਕ ਪ੍ਰਕ੍ਰਿਤੀ ਨਾਲ ਦੁਖ-ਸੁਖ ਦੀ ਸਾਂਝ ਬਰਾਬਰ ਬਰਕਰਾਰ ਹੈ। ਇਸੇ ਤਰ੍ਹਾਂ ਇਸ ਕਾਵਿ-ਰੂਪ ਨਾਲ ਮਨੁੱਖ ਅਤੇ ਪ੍ਰਕ੍ਰਿਤੀ ਦੀ ਸਾਂਝ ਇੱਕੋ ਜਿਹੀ ਉਮਰ ਦੇ ਹਾਣੀਆਂ ਵਰਗੀ ਹੈ। ਸਾਡੇ ਹੱਥਲੇ ਵਿਸ਼ੇ ਦਾ ਮੂਲ ਮਨੋਰਥ ਇਸ ਮਹੱਤਵਪੂਰਨ ਕਾਵਿ-ਰਚਨਾ ਦੇ ਕੀਮਤ-ਸਿਧਾਂਤ ਨੂੰ ਵਿਚਾਰਨ ਤੇ ਨਿਰਧਾਰਤ ਕਰਨ ਤਕ ਸੀਮਤ ਹੈ। ਫਿਰ ਵੀ ਇਸ ਕਾਵਿ-ਪਰੰਪਰਾ ਦੀ ਪ੍ਰਕ੍ਰਿਤੀ ਨੂੰ ਜਾਨਣਾ ਕੁਥਾਂ ਨਹੀਂ ਹੈ। ਸੰਖੇਪ ਤੌਰ 'ਤੇ ਇਹ ਕਿਹਾ ਜਾ ਸਕਦਾ ਹੈ ਕਿ ਕੁਦਰਤ ਨੂੰ ਪਿਛੋਕੜ ਵਿਚ ਰੱਖ ਕੇ ਮਨੋਭਾਵਾਂ ਦਾ ਬੋਲਾਂ ਰਾਹੀਂ ਪ੍ਰਗਟਾ ਲੋਕਯਾਨ ਦਾ ਮੁੱਢ ਹੈ। ਬਾਰਹਮਾਹ ਕਾਵਿ-ਸਰੂਪ ਦਾ ਪਹਿਲਾ ਰੂਪ ਰਿਤੂ (ਰੁੱਤ) ਹੈ। ਹਰ ਸਾਲ ਦੀ ਵੰਡ, ਮੌਸਮੀ ਰੁੱਤ ਵੰਡ ਅਨੁਸਾਰ ਕੀਤੀ ਜਾਂਦੀ ਹੈ। ਭਾਰਤੀ ਪਰੰਪਰਾ ਵਿਚ ਰੁੱਤਾਂ ਦੀ ਗਿਣਤੀ ਛੇ ਮੰਨੀ ਗਈ ਹੈ। ਇਕ ਰੁੱਤ ਦੋ-ਦੋ ਮਹੀਨਿਆਂ ਦੀ ਹੈ। ਚੇਤ, ਵਿਸਾਖ (ਬਸੰਤ); ਜੇਠ, ਹਾੜ (ਗਰੀਸ਼ਮ); ਸਾਵਣ, ਭਾਦੋਂ (ਬਰਸਾਤ); ਅੱਸੂ, ਕੱਤਕ (ਸਰਦ); ਮੱਘਰ, ਪੋਹ (ਹੇਮੰਤ); ਅਤੇ ਮਾਘ, ਫੱਗਣ (ਸ਼ਿਸ਼ਰ) ਦਾ ਵਰਣਨ ਹੈ। ਰੁੱਤ ਤਬਦੀਲੀ ਨਾਲ ਪ੍ਰਕ੍ਰਿਤੀ ਵਿਚ ਬਦਲਾਅ ਆਉਂਦਾ ਹੈ। ਗੁਰਬਾਣੀ ਵਿਚ ਐਸੇ ਕਈ ਫ਼ੁਰਮਾਨ ਮਿਲਦੇ ਹਨ, ਜਿਵੇਂ :

**ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੮੩)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਰੁਤੀ' ਇਕ ਵੱਖਰਾ ਕਾਵਿ-ਰੂਪ ਵੀ ਹੈ। ਇਹ ਕਾਵਿ-ਰੂਪ ਲੋਕ-ਪ੍ਰਚੱਲਤ ਨਾ ਹੋ ਸਕਿਆ ਅਤੇ ਇਸ ਦੀ ਥਾਂ ਬਾਰਹਮਾਹ ਕਾਵਿ-ਰੂਪ ਨੇ ਲੈ ਲਈ। ਨਤੀਜੇ ਵੱਜੋਂ ਅਨੇਕਾਂ ਬਾਰਹਮਾਹ ਆਪਣੇ ਆਪਣੇ ਢੰਗ ਨਾਲ ਹੋਂਦ ਵਿਚ ਆਏ। ਬਾਰਹਮਾਹ ਲਿਖਣ ਦੀ ਪਰੰਪਰਾ ਭਾਵੇਂ ਢੇਰ ਚਿਰ ਪੁਰਾਣੀ ਮੰਨੀ ਜਾਂਦੀ ਹੈ ਪਰੰਤੂ ਪੰਜਾਬੀ ਵਿਚ ਬਾਰਹਮਾਹ ਦਾ ਸ਼ੁਭ ਆਰੰਭ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪਾਵਨ ਹੱਥਾਂ ਨਾਲ ਹੋਇਆ। ਮਾਨਤਾ ਇਹ ਹੈ ਕਿ ਇਹ ਬਾਣੀ-ਰੂਪ ਵਿਚ ਗੁਰੂ ਨਾਨਕ ਸਾਹਿਬ ਦੀ ਆਖ਼ਰੀ ਰਚਨਾ ਹੈ ਜਿਸ ਦਾ ਕਰਤਾਰਪੁਰ ਦੇ ਪਾਵਨ ਅਸਥਾਨ 'ਤੇ ਆਗਮਨ ਹੋਇਆ। ਬਾਰਹਮਾਹ ਕਾਵਿ-ਰੂਪ ਦਾ ਉਦੇਸ਼, ਪ੍ਰਿਅ ਬਾਝ ਦੁਹੇਲੀ (ਇਸਤਰੀ) ਬਿਰਹੋਂ ਦੀ ਤੜਪ ਵਿਚ ਪ੍ਰਿਉ ਪ੍ਰਿਉ (ਪੁਰਸ਼ ਭਾਵ) ਨਾਲ ਸਾਂਝ ਲਈ ਲੋਚਨਾ ਦਾ ਚਿੱਤਰ ਪੇਸ਼ ਕਰਨਾ ਹੁੰਦਾ ਹੈ। ਕਵੀ ਇਸ ਤੜਪ ਦੇ ਕੌੜੇ ਜਾਂ ਵਿਯੋਗੇ ਅਤੇ ਮਿੱਠੇ ਜਾਂ ਸੰਜੋਗੇ ਭਾਵਾਂ ਨੂੰ ਪ੍ਰਕ੍ਰਿਤੀ ਦੇ ਪਤਝੜ ਤੇ ਬਸੰਤ ਜਾਂ ਖੇੜੇ ਰਾਹੀਂ ਵਰਣਨ ਕਰਦਾ ਹੈ। ਗੁਰਬਾਣੀ ਵਿਚ ਗੁਰੂ ਸਾਹਿਬਾਨ ਨੇ ਇਸ ਕਾਵਿ-ਰੂਪ ਦੇ ਮਾਧਿਅਮ ਰਾਹੀਂ ਇਸਤਰੀ ਭਾਵ ਵਾਲੇ ਮਨੁੱਖ ਦੀ ਬਿਹਬਲਤਾ ਨੂੰ ਅਤੇ ਪ੍ਰਭੂ (ਪੁਰਸ਼ ਭਾਵ) ਨਾਲ

ਸੰਜੋਣ ਦੀ ਕ੍ਰਿਆ ਨੂੰ ਚਿਤਰਿਆ ਹੈ। ਪ੍ਰੋ. ਸਾਹਿਬ ਸਿੰਘ ਅਨੁਸਾਰ ਬਾਰ੍ਹਾਂ ਮਹੀਨਿਆਂ ਵਿਚ ਪ੍ਰਭੂ-ਮਿਲਾਪ ਦੀ ਤਾਂਘ ਨੂੰ ਬਿਆਨ ਕਰ ਕੇ ਅੰਤ ਬਿਰਹੋਂਕੁਟੀ ਆਤਮਾ ਦਾ ਮਿਲਾਪ ਦਰਸਾਇਆ ਹੈ।

ਕਿਉਂਕਿ ਇਸ ਲੇਖ ਦਾ ਮੁੱਖ ਉਦੇਸ਼ ਬਾਰਹਮਾਹਾ ਤੁਖਾਰੀ ਦੇ ਕੀਮਤ-ਸਿਧਾਂਤ ਨਿਸਚਤ ਕਰਨਾ ਹੈ, ਇਸ ਲਈ ਇਸ ਸਿਧਾਂਤ ਦੇ ਵਿਗਿਆਨ ਸੰਬੰਧੀ ਵਿਚਾਰ ਕਰਨਾ ਜ਼ਰੂਰੀ ਹੈ। ਕੀਮਤ-ਸਿਧਾਂਤ ਅੰਗਰੇਜ਼ੀ ਸ਼ਬਦ Axiology ਦਾ ਪੰਜਾਬੀ ਅਨੁਵਾਦ ਹੈ। ਇਹ ਦਰਸ਼ਨ ਸ਼ਾਸਤਰ ਦਾ ਨਵਾਂ ਨਵੇਕਲਾ ਵਿਭਾਗ ਹੈ, ਜਿਸ ਰਾਹੀਂ ਵੱਖ-ਵੱਖ ਮੁਲਾਂਕਣਾਂ ਨਾਲ ਕੀਮਤ-ਸਿਧਾਂਤ ਦੇ ਵਿਆਪਕ ਤੇ ਨਿਯਮਤ ਪੱਖਾਂ ਦੇ ਅਧਿਐਨ ਨੂੰ ਵਧੇਰੇ ਮਹੱਤਵ ਦਿੱਤਾ ਜਾਂਦਾ ਹੈ। ਇਸ ਵਿਗਿਆਨ ਦਾ ਉਦਭਵ 1886 ਈ. ਦੇ ਨੇੜੇ ਤੇੜੇ ਲਾਤਸੇ ਦੇ ਅਰਥ ਸ਼ਾਸਤਰ ਅਤੇ ਸੁਹਜ ਸ਼ਾਸਤਰ ਦੇ ਵਿਆਪਕ ਕੀਮਤ-ਸਿਧਾਂਤ ਨਾਲ ਹੋਇਆ। ਗੋਵਿੰਦ ਚੰਦਰ ਪਾਂਡੇ ਅਨੁਸਾਰ ਇਹ ਵਿਗਿਆਨ ਜਰਮਨ ਵਿਚ ਬ੍ਰਟਾਨੋ, ਮਾਈਨੌਂਗ, ਹਾਰਟਮਾਨ, ਫ਼ਰਾਂਸ ਵਿਚ ਪਾਲਾਪਿ ਅਤੇ ਇੰਗਲੈਂਡ ਵਿਚ ਅਰਬਨ ਦੀਆਂ ਰਚਨਾਵਾਂ ਨਾਲ ਸ਼ੁਰੂ ਹੋਇਆ।

ਕੀਮਤ-ਸਿਧਾਂਤ Value Philosophy ਜਾਂ Axiology ਦੇ ਅਰਥਾਂ ਵਿਚ ਪ੍ਰਚੱਲਤ ਹੈ ਜੋ ਅਰਥ ਸ਼ਾਸਤਰ ਦੇ 'ਪ੍ਰਯੋਗ ਮੁੱਲ' ਤੋਂ ਉਧ੍ਰਿਤ ਹੈ। ਇਹ ਵਿਗਿਆਨ ਗੁਣਾਂ ਅਤੇ ਮੁਲੰਕਣ ਨਾਲ ਸੰਬੰਧਤ ਹੈ। ਨੀਤਸ਼ੇ ਉਹਨਾਂ ਅਨੁਭਵਾਂ ਨੂੰ ਕੀਮਤ ਮੰਨਦਾ ਹੈ ਜੋ ਜੀਵਨ ਦੇ ਵਿਕਾਸ ਵਿਚ ਸਹਾਈ ਹੋਣ। ਰਸਲ ਮਨੁੱਖ ਦੀ ਪ੍ਰਬਲ ਕਾਮਨਾ ਨੂੰ ਕੀਮਤ ਮੰਨਦਾ ਹੈ। ਡਾ. ਜਸਵਿੰਦਰ ਕੌਰ ਢਿੱਲੋਂ ਅਨੁਸਾਰ ਅਸਲ ਵਿਚ ਜੋ ਚਾਹਿਆ ਜਾਂਦਾ ਹੈ, ਚੰਗਾ ਮਹਿਸੂਸ ਕੀਤਾ ਜਾਂਦਾ ਹੈ, ਸੰਤੋਖਦਾਇਕ, ਆਨੰਦਦਾਇਕ ਹੈ, ਰੁਚੀਕਾਰ ਹੈ, ਭਾਵਰੂਪ ਜਾਂ ਮੁੱਲਵਾਨ ਹੈ, ਉਹੋ ਹੀ ਕੀਮਤ ਹੈ। ਕੀਮਤਾਂ ਦੀ ਪ੍ਰਕ੍ਰਿਤੀ ਦੋ ਤਰ੍ਹਾਂ ਦੀ ਮੰਨੀ ਜਾਂਦੀ ਹੈ—ਵਸਤੂ ਪਰਕ ਅਤੇ ਆਤਮਾ ਪਰਕ। ਪਹਿਲੇ ਅਨੁਸਾਰ ਇਹ ਵਸਤੂ ਵਿਚ ਸਥਿਤ ਹੈ ਅਤੇ ਦੂਜੇ ਅਨੁਸਾਰ ਇਹ ਆਦਮੀ ਦੀ ਰੁਚੀ ਅਤੇ ਅਰੁਚੀ 'ਤੇ ਨਿਰਭਰ ਹੈ। ਪਰ ਅਲੈਗਜ਼ੈਂਡਰ ਕੀਮਤ ਦੀ ਪ੍ਰਕ੍ਰਿਤੀ ਨੂੰ ਵਸਤੂ ਅਤੇ ਵਿਅਕਤੀ ਦੇ ਗੂੜ੍ਹੇ ਅੰਤਰ ਸੰਬੰਧਾਂ ਨੂੰ ਮੰਨਦਾ ਹੈ। ਡਬਲਯੂ.ਟੀ. ਸਟੇਸ ਕੀਮਤਾਂ ਨੂੰ 'ਵਸਤੂ-ਵਿਅਕਤੀਗਤ' ਭਾਵ ਕਿ ਦੋਹਾਂ ਵਿਚ ਨਾ-ਟੁੱਟਣਯੋਗ ਸੰਬੰਧ ਦੱਸਦਾ ਹੈ। ਕੀਮਤਾਂ ਨੂੰ ਮੁੱਖ ਤੌਰ 'ਤੇ ਹੇਠ ਲਿਖੇ ਅਨੁਸਾਰ ਵੰਡਿਆ ਜਾ ਸਕਦਾ ਹੈ:

1. ਭੌਤਿਕ ਕੀਮਤਾਂ : ਜੈਵਿਕ, ਭਾਵਨਾਤਮਕ, ਆਰਥਿਕ
2. ਬੌਧਿਕ ਕੀਮਤਾਂ : ਗਿਆਨ ਤੇ ਸੱਚਾਈ
3. ਸੁਹਜਾਤਮਕ ਕੀਮਤਾਂ : ਪ੍ਰਕ੍ਰਿਤਕ ਅਤੇ ਕਲਾਤਮਕ ਸੁੰਦਰਤਾ ਵਿਚ ਪ੍ਰਾਪਤ ਕੀਮਤਾਂ
4. ਨੈਤਿਕ ਕੀਮਤਾਂ : ਇਖ਼ਲਾਕ ਸਬੰਧੀ ਆਚਾਰ-ਵਿਹਾਰ
5. ਅਧਿਆਤਮਕ ਕੀਮਤਾਂ :

ਅਧਿਆਤਮਕ ਕੀਮਤਾਂ ਨੂੰ ਭਾਵੇਂ ਬਹੁਤੇ ਵਿਦਵਾਨ ਸਮਾਜਕ ਕੀਮਤਾਂ ਦੇ ਅੰਤਰਗਤ ਹੀ ਮੰਨਦੇ ਹਨ ਪਰ ਇਨ੍ਹਾਂ ਨੂੰ ਅਲੱਗ ਮੰਨਣਾ ਜ਼ਰੂਰੀ ਹੈ ਕਿਉਂਕਿ ਇਸ ਦਾ ਖੇਤਰ ਨੈਤਿਕ, ਬੌਧਿਕ ਅਤੇ ਸਮਾਜਿਕ ਕੀਮਤਾਂ ਦੇ ਖੇਤਰ ਤੋਂ ਉਤਾਂਹ ਹੈ। ਇਸ ਵਿਚ ਮਾਨਵ ਤੋਂ ਉਚੇਰੀ ਸ਼ਕਤੀ ਉੱਤੇ ਵਿਸ਼ਵਾਸ ਕੀਤਾ ਜਾਂਦਾ ਹੈ ਅਤੇ ਉਸ ਦੀ ਪ੍ਰਾਪਤੀ ਨੂੰ ਉੱਚਤਮ ਕੀਮਤ ਮੰਨਿਆ ਜਾਂਦਾ ਹੈ। ਗੋਵਿੰਦ ਚੰਦਰ ਪਾਂਡੇ ਦਾ ਮਤ ਹੈ ਕਿ ਹੋਰ ਸਾਰੀਆਂ ਕੀਮਤਾਂ ਦੀ ਸਾਧਨਾ ਵਿਸ਼ਿਆਂ ਤੋਂ ਸ਼ੁਰੂ ਹੁੰਦੀ ਹੈ ਪਰ ਧਾਰਮਿਕ ਜਾਂ ਅਧਿਆਤਮਕ ਸਾਧਨਾ ਮਨੁੱਖ ਦੇ ਇਕਾਂਤ ਆਤਮ-ਬੋਧ ਤੋਂ ਸ਼ੁਰੂ ਹੁੰਦੀ ਹੈ। ਬਾਰਹਮਾਹਾ ਤੁਖਾਰੀ ਦੇ ਅਧਿਐਨ ਰਾਹੀਂ ਇਸ ਵਿਚ ਪ੍ਰਗਟ ਕੀਮਤਾਂ ਦੇ ਗਿਆਨ ਨੂੰ ਅਸੀਂ ਹੁਣ ਵੇਖਣ ਦਾ

ਯਤਨ ਕਰਾਂਗੇ। ਮੁੱਖ ਤੌਰ 'ਤੇ ਬਾਰਹਮਾਹ ਵਿੱਚੋਂ ਕੀਮਤਾਂ ਦੀ ਵਰਗ ਵੰਡ ਅਨੁਸਾਰ ਤਿੰਨ ਪੱਖ ਨਿੱਖਰ ਕੇ ਪ੍ਰਕਾਸ਼ਮਾਨ ਹੁੰਦੇ ਹਨ:

1. ਅਧਿਆਤਮਕ ਕੀਮਤਾਂ
2. ਸੁਹਜਾਤਮਕ ਕੀਮਤਾਂ
3. ਨੈਤਿਕ ਕੀਮਤਾਂ

## ਅਧਿਆਤਮਕ ਕੀਮਤਾਂ

ਅਧਿਆਤਮਕ ਕੀਮਤਾਂ (Spiritual Values) ਨੂੰ ਸਥਾਪਿਤ ਕਰਨਾ ਇਸ ਰਚਨਾ ਦਾ ਮੂਲ ਵਿਸ਼ਾ ਹੈ। ਅਧਿਆਤਮਕ ਕੀਮਤਾਂ ਵਿਚ ਜਿਵੇਂ ਉਪਰ ਦੱਸਿਆ ਗਿਆ ਹੈ ਕਿ ਇਸ ਵਿਚ ਉਚੇਰੀ ਹਸਤੀ ਦੀ ਹੋਂਦ ਮੰਨੀ ਜਾਂਦੀ ਹੈ। ਬਾਰਹਮਾਹਾ ਤੁਖਾਰੀ ਅਨੁਸਾਰ ਇਹ ਹਸਤੀ ਪਰਮਾਤਮਾ ਹੈ। ਇਸ ਲਈ ਪਰਮਾਤਮਾ ਨੂੰ ਪਤੀ ਅਤੇ ਮਨੁੱਖ ਨੂੰ ਪਤਨੀ ਦੇ ਰੂਪ ਵਿਚ ਵਰਣਨ ਕੀਤਾ ਹੈ। ਅਧਿਆਤਮਕ ਕੀਮਤਾਂ ਨੂੰ ਅਸੀਂ ਅੱਗੋਂ ਚਾਰ ਭਾਗਾਂ ਵਿਚ ਵੰਡ ਕੇ ਵਿਚਾਰਾਂਗੇ:

### *(ੳ) ਪਰਮਾਤਮਾ*

ਬਾਰਹਮਾਹਾ ਤੁਖਾਰੀ ਵਿਚ ਪਰਮਾਤਮਾ ਲਈ ਪਿਰ, ਪ੍ਰੀਤਮ, ਹਰਿ, ਪ੍ਰਭੂ, ਪਿਆਰੇ, ਜਗਜੀਵਨ, ਸਾਜਨ ਆਦਿ ਸ਼ਬਦਾਂ ਦੀ ਵਰਤੋਂ ਹੋਈ ਹੈ। ਉਹ ਪਰਮਾਤਮਾ ਨਿਹਚਲ ਅਤੇ ਅਡੋਲ ਹੈ। ਗੁਰਵਾਕ ਹੈ:

**ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੯)*

ਬਾਰਹਮਾਹਾ ਤੁਖਾਰੀ ਦੀ ਬਾਣੀ ਅਨੁਸਾਰ ਪਰਮਾਤਮਾ ਚਤਰ, ਸੁਜਾਨ ਅਤੇ ਜਗਤ ਦਾ ਰਚਨਹਾਰਾ ਹੈ। ਪਾਵਨ ਬਚਨ ਹੈ:

**ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੯)*

ਅੰਡਜ, ਜੇਰਜ, ਸੇਤਜ, ਉਤਭੁਜ (ਚਾਰ ਖਾਣੀਆਂ) ਸਭ ਜੀਵਾਂ ਵਿਚ ਉਸ ਦੀ ਜੋਤ ਹੈ। ਸਾਹਿਬ ਦਾ ਫ਼ੁਰਮਾਨ ਹੈ:

**ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੯)*

ਉਸ ਸਰਬੋਤਮ ਕੀਮਤ ਦੇ ਸਾਹਮਣੇ ਜੀਵ ਦੇ ਕੌਡੀ ਮੁੱਲ (less value) ਦਾ ਵਰਣਨ ਬਾਰਹਮਾਹਾ ਤੁਖਾਰੀ ਵਿਚ ਇਸ ਤਰ੍ਹਾਂ ਕੀਤਾ ਗਿਆ ਹੈ:

**ਘਰਿ ਆਉ ਪਿਆਰੇ ਦੁਤਰੁ ਤਾਰੇ ਤੁਧੁ ਬਿਨੁ ਅਢੁ ਨ ਮੋਲੋ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੮)*

**ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੭)*

**ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੮)*

### *(ਅ) ਆਤਮਾ*

ਬਾਰਹਮਾਹਾ ਤੁਖਾਰੀ ਅਨੁਸਾਰ ਆਤਮਾ ਆਪਣੇ ਕਰਮਾਂ ਕਰਕੇ ਪਰਮਾਤਮਾ ਨਾਲੋਂ ਵਿੱਛੜ ਜਾਂਦੀ ਹੈ। ਇਸ ਵਿਛੋੜੇ ਦਾ ਮੂਲ ਕਾਰਨ ਪ੍ਰਭੂ-ਪਤੀ ਨੂੰ ਛੱਡ ਕੇ ਉਸ ਦੇ ਰਚੇ ਸੰਸਾਰ (ਮਾਇਆ) ਵਿਚ ਗ੍ਰਸਤ ਹੋਣਾ ਹੈ। ਉਸ ਦਾ ਕੋਈ ਸਾਥੀ ਨਹੀਂ ਰਹਿੰਦਾ।

'ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ' ਵਾਲੀ ਅਵਸਥਾ ਵਿਚ ਭੌਤਿਕ ਖ਼ਾਹਿਸ਼ਾਂ ਦੀ ਪ੍ਰਾਪਤੀ ਅਤੇ ਕੁਦਰਤ ਦੇ ਨਜ਼ਾਰੇ ਡਰਾਉਣੇ ਲੱਗਦੇ ਹਨ। ਸ਼ਿੰਗਾਰ, ਭੁੱਖ, ਨੀਂਦ, ਸੇਜ ਸੁਖ, ਸਭ ਵਿਅਰਥ ਤੇ ਨਿਗੁਣੇ ਹੋ ਜਾਂਦੇ ਹਨ:

**ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥**
**ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥**
**ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥**
**ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੮)*

**ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੯)*

ਇਹ ਵਿਛੋੜਾ ਉਸ ਸਮੇਂ ਹੋਰ ਵੀ ਦੁਖਦਾਈ ਬਣ ਜਾਂਦਾ ਹੈ ਜਦੋਂ ਉਹ ਕਿਸੇ ਗੁਰੂ ਵਾਲੇ (ਸੁਹਾਗਣ) ਦੀ ਹਾਲਤ ਤੱਕਦੀ ਹੈ:

**ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੯)*

ਬਾਰਹਮਾਹਾ ਤੁਖਾਰੀ ਅਨੁਸਾਰ ਪਾਪਾਂ ਨਾਲ ਗ੍ਰਸਤ ਆਤਮਾ ਲੋਕ ਤੇ ਪ੍ਰਲੋਕ ਵਿਚ ਸਦਾ ਦੁਖੀ ਰਹਿੰਦੀ ਹੈ। ਸੁੱਖ ਦੀ ਪ੍ਰਾਪਤੀ ਸੰਭਵ ਤਾਂ ਹੈ ਪਰ ਇਹ ਕੇਵਲ ਗੁਣਵਾਨ ਆਤਮਾ ਨੂੰ ਹੀ ਮਿਲਦਾ ਹੈ। ਸੱਚੇ ਗੁਰੂ ਦੀ ਮਤ ਅਨੁਸਾਰ ਉਪਦੇਸ਼ ਗ੍ਰਹਿਣ ਕਰ ਕੇ ਸੰਜੋਗ ਲਈ ਜਤਨਸ਼ੀਲ ਰਹਿਣਾ ਆਵੱਸ਼ਕ ਹੈ। ਬਾਰਹਮਾਹਾ ਤੁਖਾਰੀ ਅਨੁਸਾਰ ਜਿਵੇਂ ਰੁੱਤ ਬਦਲੀ ਨਾਲ ਪ੍ਰਕ੍ਰਿਤੀ ਵਿਚ ਪਰਿਵਰਤਨ ਆਉਂਦਾ ਹੈ, ਉਸੇ ਤਰ੍ਹਾਂ ਆਤਮਾ ਵਿਚ ਵੀ ਪਰਿਵਰਤਨ ਹੁੰਦਾ ਹੈ, ਫਿਰ ਗਰਮੀ ਸਰਦੀ ਦੀ ਥਾਂ ਬਸੰਤ ਦਾ ਖੇੜਾ ਆ ਜਾਂਦਾ ਹੈ ਅਤੇ ਆਨੰਦਤ ਆਤਮਾ ਪ੍ਰਭੂ ਪਰਮਾਤਮਾ ਵਰਗੀ ਹੋ ਜਾਂਦੀ ਹੈ।

## ਸੁਹਜਾਤਮਕ ਕੀਮਤਾਂ

ਸੁਹਜਾਤਮਕ ਕੀਮਤਾਂ (Aesthetical Values) ਦੇ ਪੱਖ ਤੋਂ ਗੁਰਬਾਣੀ ਵਿਚ ਸਭ ਤੋਂ ਉੱਤਮ ਨਮੂਨਾ ਬਾਰਹਮਾਹਾ ਤੁਖਾਰੀ ਹੈ। ਜਿਸ ਢੰਗ ਨਾਲ ਪ੍ਰਕ੍ਰਿਤੀ ਦੀ ਸੁੰਦਰਤਾ ਦਾ ਚਿਤਰਣ ਕੀਤਾ ਹੈ, ਉਹ ਜਗਿਆਸੂ ਆਪਣੇ ਮਨ ਵਿਚ ਕੁਦਰਤ ਵਰਣਨ ਅਤੇ ਰੁੱਤਾਂ ਦੇ ਪ੍ਰਭਾਵ ਕਰਕੇ ਬਦਲਦੇ ਪਰਿਵਰਤਨ ਨੂੰ ਖ਼ੁਦ ਆਪਣੇ ਉੱਤੇ ਹੰਢਾਉਂਦੇ ਹਨ। ਸਾਹਿਬ ਫ਼ੁਰਮਾਉਂਦੇ ਹਨ:

**ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥**
**ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੮)*

ਕੋਇਲ ਅੰਬ ਦੇ ਬਿਰਖ 'ਤੇ ਬੈਠੀ ਮਿੱਠੇ ਗੀਤ ਗਾਉਂਦੀ ਹੈ। ਇਹ ਵਰਣਨ ਜੀਵ-ਰੂਪੀ ਇਸਤਰੀ ਲਈ ਪ੍ਰਭੂ-ਪਤੀ ਦੇ ਮਿਲਾਪ ਲਈ ਉਲਾਸ ਪੈਦਾ ਕਰਦਾ ਹੈ। ਗੁਰਵਾਕ ਹੈ:

**ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੯)*

**ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੯)*

ਇਸੇ ਤਰ੍ਹਾਂ ਵਿਸਾਖ ਵਿਚ ਨਵੀਆਂ ਕਰੂੰਬਲਾਂ ਦੇ ਫੁੱਟਣ ਨਾਲ ਬਹਾਰ ਵਿਚ ਹੋਰ ਖੇੜਾ ਆ ਜਾਂਦਾ ਹੈ, ਰੁੱਤ ਸੁਹਾਵਣੀ ਲੱਗਦੀ ਹੈ:

**ਵੈਸਾਖੁ ਭਲਾ ਸਾਖਾ ਵੇਸ ਕਰੇ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੮)*

ਜੇਠ, ਹਾੜ ਦਾ ਵਰਣਨ ਔਗੁਣਾਂ ਦੀ ਤਰ੍ਹਾਂ ਹੈ। ਜਿਵੇਂ ਔਗੁਣ ਗੁਣਾਂ (ਕੀਮਤਾਂ) ਨੂੰ ਗ੍ਰਹਿਣ ਕਰਨ ਵਿਚ ਰੋਕ ਹੈ, ਤਿਵੇਂ ਹੀ ਜੇਠ ਹਾੜ ਖੇੜੇ ਨੂੰ ਸੁਕਾ ਦਿੰਦੇ ਹਨ, ਪਰ ਜੇ ਕਿਤੇ ਪ੍ਰਭੂ-ਪਤੀ ਦੀ ਛਾਂ ਮਿਲੇ ਤਾਂ ਸੁੱਖ ਮਿਲ ਸਕਦਾ ਹੈ:

**ਆਸਾੜੁ ਭਲਾ ਸੂਰਜੁ ਗਗਨਿ ਤਪੈ ॥**
**ਧਰਤੀ ਦੂਖ ਸਹੈ ਸੋਖੈ ਅਗਨਿ ਭਖੈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੮)*

ਸਾਵਣ, ਭਾਦੋਂ (ਬਰਸਾਤ ਰੁੱਤ) ਵਿਚ ਬਿਜਲੀਆਂ ਦਾ ਚਮਕਣਾ, ਸੱਪਾਂ ਦਾ ਡੱਸਣਾ, ਮੱਛਰਾਂ ਦੇ ਡੰਗ, ਇਹ ਸਭ ਵਿਕਾਰਾਂ ਦੇ ਸੂਚਕ ਹਨ:

**ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥.....**
**ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ॥**
**ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ॥**
**ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੈ ਭੁਇਅੰਗਮ ਫਿਰਹਿ ਡਸੰਤੇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੮)*

ਅੱਸੂ ਅਤੇ ਕੱਤਕ ਵਿਚ ਜੀਵਨ ਦੀ ਹਰਿਆਲੀ ਲਈ ਆਸ ਬੱਝਦੀ ਹੈ, ਭਾਵ ਪ੍ਰਭੂ-ਪਤੀ ਦੇ ਮਿਲਾਪ ਦੀ ਤਾਂਘ ਪ੍ਰਬਲ ਹੁੰਦੀ ਹੈ। ਇਸ ਤਰ੍ਹਾਂ ਪੋਹ, ਮਾਘ ਦੇ ਸਰਦ ਪ੍ਰਭਾਵ ਦਾ ਵਰਣਨ ਹੈ ਅਤੇ ਮਾਘ ਜੀਵਨ ਦੇ ਚੰਗੇਰੇ ਭਵਿੱਖ ਦੀ ਆਸ ਲੈ ਕੇ ਆਉਂਦਾ ਹੈ। ਫੱਗਣ ਪ੍ਰਭੂ ਦੇ ਮਿਲਾਪ ਦਾ ਸਮਾਂ ਹੈ, ਜਿਸ ਨਾਲ ਇਕ ਇਕ ਪਲ ਪ੍ਰਭੂ-ਪ੍ਰੀਤ ਵਿਚ ਬਤੀਤ ਹੁੰਦਾ ਹੈ। ਗੁਰੂ ਨਾਨਕ ਸਾਹਿਬ ਪ੍ਰਭੂ ਪਰਮਾਤਮਾ ਨਾਲ ਮੇਲ ਤੇ ਪ੍ਰੀਤ ਬਾਰੇ ਇਸ ਤਰ੍ਹਾਂ ਬਿਆਨ ਕਰਦੇ ਹਨ:

**ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ ॥**
**ਅਨਦਿਨੁ ਰਹਸੁ ਭਇਆ ਆਪੁ ਗਵਾਇਆ ॥**
**ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ ॥**
**ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ ॥**

**ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥**
**ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੯)*

## ਨੈਤਿਕ ਕੀਮਤਾਂ

ਨੈਤਿਕ ਕੀਮਤਾਂ (Ethical Values) ਦਾ ਸੰਬੰਧ ਆਮ ਤੌਰ 'ਤੇ ਮਨੁੱਖ ਦੇ ਚਰਿਤ੍ਰਿਕ ਗੁਣਾਂ ਨਾਲ ਹੁੰਦਾ ਹੈ। ਇਹ ਕੀਮਤਾਂ ਸਮਾਜ 'ਤੇ ਪ੍ਰਭਾਵ ਪਾਉਂਦੀਆਂ ਹਨ ਜਿਸ ਕਰਕੇ ਇਹ ਸਮਾਜਕ ਵਰਗ ਵਿਚ ਵੀ ਆ ਜਾਂਦੀਆਂ ਹਨ। ਸਮਾਜਕ ਆਦਰਸ਼ ਘੜਨ ਵਿਚ ਇਹਨਾਂ ਦਾ ਮੁੱਖ ਯੋਗਦਾਨ ਹੁੰਦਾ ਹੈ। ਬਾਰਹਮਾਹਾ ਤੁਖਾਰੀ ਵਿਚ ਭਾਵੇਂ ਸਮਾਜ ਲਈ ਲੋੜੀਂਦੀਆਂ ਬਹੁਪੱਖੀ ਕੀਮਤਾਂ ਦੀ ਚਰਚਾ ਤਾਂ ਨਹੀਂ ਮਿਲਦੀ ਪਰ ਫਿਰ ਵੀ ਇਕ ਚੰਗੇ ਸਮਾਜ ਦੀ ਸਥਾਪਤੀ ਲਈ ਪਤੀ ਅਤੇ ਪਤਨੀ ਦੇ ਸੁਖਾਵੇਂ ਸੰਬੰਧਾਂ ਦੀ ਜ਼ਰੂਰਤ ਦੀ ਚਰਚਾ ਅਵੱਸ਼ ਹੈ। ਗੁਰਬਾਣੀ ਦਾ ਮੂਲ ਆਸ਼ਾ ਤਾਂ ਅਧਿਆਤਮਕ ਸੰਕਲਪਾਂ ਨੂੰ ਸਥਾਪਿਤ ਕਰਨਾ ਹੀ ਹੈ, ਫਿਰ ਵੀ ਅਜਿਹੇ ਸੰਕੇਤਾਂ ਦੀ ਟੋਹ ਲੱਗਦੀ ਹੈ ਜੋ ਸਮਾਜ ਵਿਚ ਇਸਤਰੀ ਦੀ ਦਸ਼ਾ ਅਤੇ ਇਸ ਪ੍ਰਤੀ ਬੇਰੁਖ਼ੀ ਬਾਰੇ ਮਿਲਦੇ ਹਨ। ਸਮਾਜ ਵਿਚ ਇਸਤਰੀ ਤੇ ਪੁਰਸ਼ ਦੇ ਸੰਬੰਧਾਂ ਬਾਰੇ ਇਸ ਬਾਣੀ ਅਨੁਸਾਰ ਚੰਗੇ ਪਤੀ ਦੀ ਲੋੜ ਮਹਿਸੂਸ ਕਰਦਿਆਂ ਸੰਕੇਤ ਪ੍ਰਾਪਤ ਕੀਤੇ ਜਾ ਸਕਦੇ ਹਨ:

**ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੮)*

**ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੮)*

ਜਦੋਂ ਪਤੀ ਨਾਲ ਨਾ ਬਣਦੀ ਹੋਵੇ ਤਾਂ ਨੇੜਲੇ ਸੰਬੰਧੀਆਂ ਦੀਆਂ ਨਜ਼ਰਾਂ ਵੀ ਬਦਲ ਜਾਂਦੀਆਂ ਹਨ ਅਤੇ ਕਿਤੇ ਵੀ ਬਣ ਨਹੀਂ ਆਉਂਦੀ:

**ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ.....॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੭)*

ਆਪਣੇ ਪਤੀ ਨੂੰ ਛੱਡ ਕੇ ਹੋਰ ਥਾਂ ਝਾਕ ਰੱਖਣੀ ਵੀ ਚਰਿਤ੍ਰਿਕ ਔਗੁਣ ਹੈ। ਇਹ ਪਿਆਰ ਇਕ ਭਰਮ ਜਾਂ ਛਲ ਹੈ ਜਿਸ ਨਾਲ ਚੰਗੇ ਪਰਿਵਾਰਕ ਜੀਵਨ ਵਿਚ ਖਲਲ ਪੈਦਾ ਹੁੰਦਾ ਹੈ, ਜੋ ਅਣਸੁਖਾਵੇਂ ਸੰਬੰਧਾਂ ਲਈ ਇਕ ਕਾਰਨ ਬਣਦਾ ਹੈ। ਬਾਰਹਮਾਹਾ ਤੁਖਾਰੀ ਵਿਚ ਇਸ ਸੰਬੰਧੀ ਉਪਦੇਸ਼ ਹੈ ਕਿ 'ਇਕ' ਨੂੰ ਹੀ ਮਨ ਸੌਂਪਣਾ ਉਚਿਤ ਹੈ, ਜੀਵਨ ਇਕ ਨਾਲ ਸੰਜੋਈ ਰੱਖਣ ਵਿਚ ਹੀ ਸੰਤੁਸ਼ਟੀ ਵਾਲਾ ਹੋ ਸਕਦਾ ਹੈ:

**ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੮)*

ਸਾਰ ਤੌਰ 'ਤੇ ਅਸੀਂ ਇਹ ਕਹਿ ਸਕਦੇ ਹਾਂ ਕਿ 'ਬਾਰਹਮਾਹਾ ਤੁਖਾਰੀ' ਵਿਚ ਮਨੁੱਖ ਦੇ ਕਲਿਆਣ ਲਈ ਜਿਨ੍ਹਾਂ ਅਧਿਆਤਮਕ, ਸੁਹਜਾਤਮਕ ਅਤੇ ਨੈਤਿਕ ਕੀਮਤਾਂ ਦਾ ਵਰਣਨ ਹੋਇਆ ਹੈ, ਉਹ ਇਕ ਚੰਗੇ ਚਰਿਤ੍ਰ ਨਿਰਮਾਣ ਅਤੇ ਨਰੋਏ ਸਮਾਜ ਲਈ ਸਹਾਇਕ ਸਿੱਧ ਹੋ ਸਕਦੀਆਂ ਹਨ।

# ਅਕਾਲ ਪੁਰਖ ਦਾ ਸੰਕਲਪ

## (ਮਾਰੂ ਸੋਲਹਿਆਂ ਦੇ ਸੰਦਰਭ ਵਿਚ)

ਵਿਸ਼ੇ ਪੱਖ ਤੋਂ ਮਾਰੂ ਸੋਲਹਿਆਂ ਵਿਚ ਬਹੁਤ ਸਾਰੇ ਵਿਸ਼ੇ ਪ੍ਰਤੱਖ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦੇ ਹਨ। ਇਹਨਾਂ ਵਿਸ਼ਿਆਂ ਵਿਚ ਅਕਾਲ ਪੁਰਖ, ਸ੍ਰਿਸ਼ਟੀ ਰਚਨਾ, ਹੁਕਮ, ਸੁੰਨ, ਗੁਰੂ, ਨਾਮ ਸਿਮਰਨ, ਸਹਿਜ, ਮਿਹਰ, ਸਤਿਸੰਗਤ, ਗੁਰਮੁਖ, ਮਨਮੁਖ, ਗਿਆਨ, ਨੇਕ ਰਹਿਣੀ ਆਦਿ ਪ੍ਰਮੁੱਖ ਹਨ। ਇਹਨਾਂ ਵਿਸ਼ਿਆਂ ਨੂੰ ਧਰਮ ਮੀਮਾਂਸਾ (Theology), ਬ੍ਰਹਿਮੰਡ ਵਿਗਿਆਨ (Cosmology), ਗਿਆਨ ਮੀਮਾਂਸਾ (Epistomology) ਅਤੇ ਸਦਾਚਾਰ (Ethics) ਦੀ ਦ੍ਰਿਸ਼ਟੀ ਨੂੰ ਮੁੱਖ ਰੱਖ ਕੇ ਅਧਿਐਨ ਦਾ ਵਿਸ਼ਾ ਬਣਾਇਆ ਜਾ ਸਕਦਾ ਹੈ। ਵਿਸ਼ੇ ਦੇ ਵਿਸਥਾਰਮਈ ਅਤੇ ਅਧਿਐਨ ਵਿਧੀ ਤੁਲਨਾਤਮਕ ਹੋਣ ਕਰਕੇ ਕੇਵਲ ਇਕ ਵਿਸ਼ੇ ਨੂੰ ਹੀ ਅਧਿਐਨ ਕੇਂਦਰਿਤ ਕੀਤਾ ਗਿਆ ਹੈ। ਇਸ ਲਈ ਅਧਿਐਨ ਕੇਂਦਰਿਤ ਵਿਸ਼ਾ ਅਕਾਲ ਪੁਰਖ ਬਾਰੇ ਸੋਲਹਿਆਂ ਵਿਚ ਮਿਲਦੀ ਜਾਣਕਾਰੀ ਨੂੰ ਸਮਝਣ ਦਾ ਹੈ।

ਮੋਟੇ ਰੂਪ ਵਿਚ ਵੇਖਿਆਂ ਸਾਰੇ ਦੇ ਸਾਰੇ 62 ਸੋਲਹਿਆਂ ਵਿਚ ਕਿਸੇ ਨਾ ਕਿਸੇ ਪੱਖ ਤੋਂ ਅਕਾਲ ਪੁਰਖ ਬਾਰੇ ਚਰਚਾ ਹੋਈ ਹੈ। ਇਹ ਚਰਚਾ ਅਕਾਲ ਪੁਰਖ ਦੇ ਸਰੂਪ ਬਾਰੇ, ਅਵਸਥਾ ਬਾਰੇ, ਉਸ ਦੀ ਕਾਰਜਸ਼ੈਲੀ ਜਾਂ ਕੁਦਰਤ ਬਾਰੇ, ਉਸ ਨੂੰ ਜਾਨਣ ਸਮਝਣ ਦੀਆਂ ਸਹਾਇਕ ਵਿਧੀਆਂ ਜਾਂ ਸਾਧਨਾਂ ਬਾਰੇ ਵਧੇਰੇ ਹੈ। ਅਕਾਲ ਪੁਰਖ ਬਾਰੇ ਮਹਲੇ ਪਹਿਲੇ ਦੇ 1, 2, 3, 7, 8, 9, 11, 12, 13, 14, 16, 17, 22 ਨੰਬਰ ਦੇ ਸੋਲਹਿਆਂ ਵਿਚ ਵਿਸ਼ੇਸ਼ ਚਰਚਾ ਹੈ; ਮਹਲੇ ਤੀਜੇ ਦੇ 1, 6, 8, 9, 10, 12, 14, 16, 17, 18, 19, 23 ਨੰਬਰ ਸੋਲਹਿਆਂ ਵਿਚ; ਮਹਲੇ ਚੌਥੇ ਦੇ ਦੋਵਾਂ ਸੋਲਹਿਆਂ ਵਿਚ; ਮਹਲੇ ਪੰਜਵੇਂ ਦੇ 1, 3, 5, 6, 7, 9, 10, 11, 13, 14 ਨੰਬਰ ਸੋਲਹਿਆਂ ਵਿਚ ਸਿੱਧੇ ਤੌਰ 'ਤੇ ਅਕਾਲ ਪੁਰਖ ਦੇ ਸਰੂਪ ਬਾਰੇ ਚਰਚਾ ਹੋਈ ਹੈ।

ਅਕਾਲ ਪੁਰਖ ਦੀ ਹੋਂਦ ਹਸਤੀ ਨੂੰ ਮੰਨਣ ਵਾਲੇ ਸਭ ਧਰਮ-ਸ਼ਾਸਤਰੀ ਇਹ ਮੰਨਦੇ ਹਨ ਕਿ ਜਿਹੜੀ ਹਸਤੀ ਸਾਰੇ ਦਿੱਸਦੇ ਅਤੇ ਅਣਦਿੱਸਦੇ ਸੰਸਾਰ ਨੂੰ ਹੋਂਦ ਵਿਚ ਲਿਆਉਣ ਵਾਲੀ ਹੈ, ਉਸ ਦਾ ਨਾਮ ਅਕਾਲ ਪੁਰਖ ਹੈ। ਅਕਾਲ ਪੁਰਖ ਦੀ ਹੋਂਦ ਵਿਚ ਨਿਸ਼ਚਾ ਸਰਬ ਮਤ-ਮਤਾਂਤ੍ਰਾਂ ਦੀ ਜਿੰਦ-ਜਾਨ ਤੇ ਉਹਨਾਂ ਦਾ ਆਧਾਰ ਹੈ। ਹਰੇਕ ਧਰਮ ਆਪਣੇ ਆਪਣੇ ਢੰਗ ਨਾਲ ਅਕਾਲ ਪੁਰਖ ਦੀ ਹੋਂਦ ਦੇ ਸਰੂਪ ਬਾਰੇ ਗਿਆਨ ਰਾਹੀਂ, ਅਨੁਭਵ ਰਾਹੀਂ, ਧਿਆਨ ਰਾਹੀਂ, ਸੰਕਲਪ ਰਾਹੀਂ ਅਨੁਮਾਨ ਲਾਉਂਦਾ ਹੈ। ਸਿੱਖ ਧਰਮ ਅਕਾਲ ਪੁਰਖ ਪੂਜਕ ਧਰਮ ਹੈ। ਉਸ ਦੀ ਉਪਾਸਨਾ ਹੀ ਸਿੱਖ ਦਾ ਧਰਮ ਹੈ, ਜੋ ਸ਼ਬਦ ਦੇ ਪਰਚੇ ਰਾਹੀਂ ਹੁੰਦੀ ਹੈ। ਸਿੱਖ ਧਰਮ ਦਾ ਸਿੱਧਾਂਤ ਹੈ—ਪੂਜਾ ਅਕਾਲ ਕੀ, ਪਰਚਾ ਸ਼ਬਦ ਦਾ, ਦੀਦਾਰ ਖ਼ਾਲਸੇ ਦਾ। ਸਿੱਖ ਧਰਮ ਤਾਂ ਆਧਾਰਿਤ ਹੀ ਨਿਰੰਕਾਰ ਦੇ ਆਸ਼ੇ 'ਤੇ ਹੈ। ਸਿੱਖ ਧਰਮ, ਸਿੱਖ ਦਰਸ਼ਨ, ਸਿੱਖ ਆਚਾਰ, ਸਿੱਖ ਵਿਹਾਰ, ਸਿੱਖ ਵਿਚਾਰ, ਸਿੱਖ ਰਹੁ-ਰੀਤ ਦੀ ਉਸਾਰੀ ਅਕਾਲ ਪੁਰਖ ਦੇ ਆਸ਼ੇ ਅਤੇ ਅਨੁਮਾਨ ਉੱਤੇ ਕੀਤੀ ਗਈ ਹੈ। ਉਦੇਸ਼ ਦੀ ਨਿਰਮਲਤਾ ਉੱਤੇ ਹੀ

ਧਰਮ ਦੀ ਨਿਰਮਲਤਾ ਹੈ। ਇਹ ਗੱਲ ਸਿੱਖ ਮਾਰਗ ਤੋਂ ਸਪੱਸ਼ਟ ਹੈ। ਸਿੱਖੀ ਦੇ ਮੂਲ ਮੰਤਰ ਵਿਚ ਅਕਾਲ ਪੁਰਖ ਬਾਰੇ ਇਕਜੁੱਟ ਇਸ ਤਰ੍ਹਾਂ ਬਿਆਨ ਕੀਤਾ ਗਿਆ ਹੈ:

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਇਸ ਦੇ ਅਰਥ ਆਮ ਕਰਕੇ ਇਉਂ ਕੀਤੇ ਜਾਂਦੇ ਹਨ ਕਿ ਅਕਾਲ ਪੁਰਖ ਕੇਵਲ ਇਕ ਹੈ। ਉਸ ਦੀ ਹਸਤੀ ਸਦੀਵੀ ਹੈ। ਉਹ ਬ੍ਰਹਿਮੰਡ ਦਾ ਸਿਰਜਨਹਾਰ ਹੈ ਤੇ ਇਸ ਵਿਚ ਵਿਆਪਕ ਹੈ। ਉਸ ਨੂੰ ਕਿਸੇ ਦਾ ਡਰ ਨਹੀਂ। ਉਸ ਦਾ ਕਿਸੇ ਨਾਲ ਵੈਰ ਨਹੀਂ। ਉਹ ਸਮੇਂ ਵਿਚ ਬੱਝਦਾ ਨਹੀਂ। ਉਹ ਜਨਮ-ਮਰਨ ਵਿਚ ਨਹੀਂ ਆਉਂਦਾ। ਉਹ ਆਪਣੀ ਸ਼ਕਤੀ ਜਾਂ ਪ੍ਰਕਾਸ਼ ਦਾ ਸਰੂਪ ਆਪ ਹੀ ਹੈ। ਉਸ ਨੂੰ ਗੁਰੂ ਦੀ ਕ੍ਰਿਪਾ ਨਾਲ ਸਮਝਿਆ ਤੇ ਪ੍ਰਾਪਤ ਕੀਤਾ ਜਾ ਸਕਦਾ ਹੈ। ਮੂਲ ਮੰਤਰ ਤੋਂ ਅਕਾਲ ਪੁਰਖ ਸੰਬੰਧੀ ਆਮ ਧਾਰਨਾ ਇਹ ਚੱਲਦੀ ਹੈ ਕਿ ਇਸ ਵਿਚ ਪ੍ਰਸਤੁਤ ਸਰੂਪ ਦੀ ਵਿਆਖਿਆ 'ਜਪੁ ਜੀ' ਬਾਣੀ ਵਿਚ ਹੈ। ਇਸ ਦਾ ਵਿਸਥਾਰਤ ਸਰੂਪ ਚਿਤਰਣ ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹੈ। ਗੁਰੂ ਨਾਨਕ ਸਾਹਿਬ ਜੀ ਦੇ ਇਹਨਾਂ ਮਾਰੂ ਸੋਲਹਿਆਂ ਵਿਚ ਵਿਸ਼ੇ ਨਾਲ ਸੰਬੰਧਿਤ ਸ਼ਬਦ ਅਕਾਲ ਪੁਰਖ ਆਉਂਦਾ ਹੈ, ਜੋ ਇਸ ਤਰ੍ਹਾਂ ਹੈ:

**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੮)*

ਮਾਰੂ ਸੋਲਹਿਆਂ ਵਿਚ ਅਕਾਲ ਪੁਰਖ ਸੰਬੰਧੀ ਜੋ ਸਰੂਪ ਵਰਣਨ ਗੁਰੂ ਨਾਨਕ ਸਾਹਿਬ ਨੇ ਕੀਤਾ ਹੈ, ਤੁਲਨਾਤਮਿਕ ਦ੍ਰਿਸ਼ਟੀ ਤੋਂ ਫ਼ਰਕ ਕੇਵਲ ਪ੍ਰਸਤੁਤੀ ਕਰਨ ਦਾ ਹੈ ਜਾਂ ਸਰੂਪ ਸਾਰ ਵਿਸਥਾਰ ਦੇ ਭੇਦ ਦਾ ਹੈ। ਗੁਰੂ ਨਾਨਕ ਸਾਹਿਬ ਜੀ ਦੇ ਮਾਰੂ ਸੋਲਹਿਆਂ ਵਿਚ ਅਕਾਲ ਪੁਰਖ ਨੂੰ ਇਕ ਸਦੀਵੀ ਸੱਤ, ਅਪਰੰਪਾਰ, ਅਗਮੁ, ਅਗੋਚਰ, ਸਰਬ-ਵਿਆਪਕ, ਨਿਰਾਕਾਰ, ਸਾਕਾਰ, (ਨਿਰਗੁਣ-ਸਰਗੁਣ), ਅਲਖ, ਕਰਤਾਰ ਆਦਿ ਮੰਨਿਆ ਗਿਆ ਹੈ। ਦੂਜੇ ਸ਼ਬਦਾਂ ਵਿਚ ਅਕਾਲ ਪੁਰਖ ਦੇ ਈਸ਼ਵਰੀ ਗੁਣਾਂ, ਵਿਧਾਨਕ ਗੁਣਾਂ ਤੋਂ ਇਲਾਵਾ ਸੰਬੰਧਵਾਚਕ ਗੁਣਾਂ ਆਦਿ ਦਾ ਵਰਣਨ ਹੋਇਆ ਹੈ।

'ੴ' ਕਿ ਅਕਾਲ ਪੁਰਖ ਇਕ ਹੈ। ਧਰਮ ਦੇ ਦਰਸ਼ਨ ਵਿਚ ਪਰਮਾਤਮਾ ਦੇ ਅਨੇਕਤਾ ਵਾਲੇ ਸਰੂਪ ਨੂੰ ਇਕ ਦੱਸਦਿਆਂ 'ੴ' ਕਹਿ ਕੇ, ਅਨੇਕ ਰੱਬਾਂ ਦੇ ਨਾ ਹੋਣ ਬਾਰੇ ਵਿਚਾਰ ਦਿੱਤਾ ਹੈ। ਮਾਰੂ ਸੋਲਹਿਆਂ ਵਿਚ ਇਕ ਅਕਾਲ ਪੁਰਖ ਦੀ ਹੋਂਦ ਨੂੰ ਸਵੀਕਾਰ ਕੀਤਾ ਗਿਆ ਹੈ। ਗੁਰੂ ਨਾਨਕ ਸਾਹਿਬ ਜੀ ਦਾ ਫ਼ੁਰਮਾਨ ਹੈ:

**ਤੂ ਏਕੰਕਾਰੁ ਨਿਰਾਲਮੁ ਰਾਜਾ॥**
**ਤੂ ਆਪਿ ਸਵਾਰਹਿ ਜਨ ਕੇ ਕਾਜਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੯)*

**ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੯)*

ਗੁਰੂ ਅਮਰਦਾਸ ਜੀ ਦੇ ਮਾਰੂ ਸੋਲਹਿਆਂ ਵਿਚ ਵੀ 'ਇਕ' ਦਾ ਵਰਣਨ ਹੈ:

**ਏਕੋ ਏਕੁ ਵਰਤੈ ਸਭੁ ਸੋਈ॥**
**ਗੁਰਮੁਖਿ ਵਿਰਲਾ ਬੂਝੈ ਕੋਈ॥**
**ਏਕੋ ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੇ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੪੪)*

ਹੋਰ ਫ਼ੁਰਮਾਨ ਹੈ:

**ਜਗਜੀਵਨੁ ਸਾਚਾ ਏਕੋ ਦਾਤਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੪੫)*

ਇਸ ਤੋਂ ਬਿਨਾਂ 6, 8, 14 ਨੰਬਰ ਸੋਲਹਿਆਂ ਵਿਚ ਵੀ ਚਰਚਾ ਹੋਈ ਹੈ। ਗੁਰੂ ਰਾਮਦਾਸ ਜੀ ਦੇ ਸੋਲਹਿਆਂ ਵਿਚ ਸਿੱਧੀ ਚਰਚਾ ਤਾਂ ਨਹੀਂ ਹੈ, ਫਿਰ ਵੀ ਇਕ ਮਾਤਰ ਸੰਕੇਤ ਹੈ:

**ਜਿਨਿ ਸਤਿਗੁਰੁ ਜਾਤਾ ਤਿਨਿ ਏਕੁ ਪਛਾਤਾ॥**
**ਸਰਬੇ ਰਵਿ ਰਹਿਆ ਸੁਖਦਾਤਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੦)*

ਗੁਰੂ ਅਰਜਨ ਸਾਹਿਬ ਜੀ ਦੇ ਸੋਲਹਿਆਂ ਵਿਚ ਵੀ ਅਜਿਹਾ ਵਰਣਨ ਹੈ ਪਰ ਵਿਸਥਾਰ ਵਿਚ ਨਹੀਂ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:

**ਤੁਧੁ ਬਿਨੁ ਦੂਜੇ ਕਿਸੁ ਸਾਲਾਹੀ॥**
**ਏਕੋ ਏਕੁ ਜਪੀ ਮਨ ਮਾਹੀ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੭)*

**ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੭)*

## ਸਦੀਵੀ ਸਤਿ

ਮਾਰੂ ਸੋਲਹਿਆਂ ਵਿਚ ਅਕਾਲ ਪੁਰਖ ਦੇ ਸਦੀਵੀ ਸਤਿ (Eternal) ਜਾਂ 'ਸਤਿਨਾਮੁ' ਦੀ ਚਰਚਾ ਹੋਈ ਹੈ। ਗੁਰੂ ਨਾਨਕ ਦੇਵ ਜੀ ਆਪਣੇ ਪਹਿਲੇ ਮਾਰੂ ਸੋਲਹੇ ਵਿਚ ਹੀ ਫ਼ੁਰਮਾਨ ਕਰਦੇ ਹਨ:

**ਸਾਚਾ ਸਚੁ ਸੋਈ ਅਵਰੁ ਨ ਕੋਈ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੨੦)*

ਇਕ ਹੋਰ ਥਾਂ ਜ਼ਿਕਰ ਹੈ:

**ਸਾਚੇ ਸਾਹਿਬ ਸਿਰਜਣਹਾਰੇ॥**
**ਜਿਨਿ ਧਰ ਚਕ੍ਰ ਧਰੇ ਵੀਚਾਰੇ॥**
**ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੨)*

ਇਸ ਤੋਂ ਬਿਨਾਂ ਪੰਜਵੇਂ ਅਤੇ ਵੀਹਵੇਂ ਸੋਲਹੇ ਵਿਚ ਵੀ ਸਦੀਵੀ ਹਸਤੀ ਬਾਰੇ ਦੱਸਿਆ ਹੈ।

ਗੁਰੂ ਅਮਰਦਾਸ ਜੀ ਨੇ ਸਦੀਵੀ ਹਸਤੀ ਬਾਰੇ ਮਾਰੂ ਸੋਲਹਿਆਂ ਵਿਚ ਕਈ ਥਾਵਾਂ 'ਤੇ ਵਰਣਨ ਕੀਤਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਏਕੋ ਸੇਵੀ ਸਦਾ ਥਿਰੁ ਸਾਚਾ॥**
**ਦੂਜੈ ਲਾਗਾ ਸਭੁ ਜਗੁ ਕਾਚਾ॥**
**ਗੁਰਮਤੀ ਸਦਾ ਸਚੁ ਸਾਲਾਹੀ ਸਾਚੇ ਹੀ ਸਾਚਿ ਪਤੀਜੈ ਹੇ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੪੯)*

**ਸਚੈ ਸਚਾ ਤਖਤੁ ਰਚਾਇਆ॥**
**ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੫੦)*

ਇਸ ਤੋਂ ਬਿਨਾਂ 8ਵੇਂ, 10ਵੇਂ, 24ਵੇਂ ਸੋਲਹੇ ਵਿਚ ਵੀ ਵਰਣਨ ਹੋਇਆ ਹੈ। ਗੁਰੂ ਰਾਮਦਾਸ ਜੀ ਨੇ ਸਦੀਵੀ ਹਸਤੀ ਹੋਣ ਬਾਰੇ ਫ਼ੁਰਮਾਨ ਕੀਤਾ ਹੈ:

**ਸਚਾ ਆਪਿ ਸਵਾਰਣਹਾਰਾ॥**
**ਅਵਰ ਨ ਸੂਝਸਿ ਬੀਜੀ ਕਾਰਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੬੯)*

ਗੁਰੂ ਅਰਜਨ ਸਾਹਿਬ ਜੀ ਦੱਸਦੇ ਹਨ ਕਿ ਅਕਾਲ ਪੁਰਖ ਤੋਂ ਸਿਵਾ ਹੋਰ ਕੁਝ ਵੀ ਸਦੀਵੀ (Eternal) ਨਹੀਂ, ਸਭ ਬਿਨਸਨਹਾਰ (Perishable) ਹੈ:

**ਸੂਰਤਿ ਦੇਖਿ ਨ ਭੂਲੁ ਗਵਾਰਾ॥**
**ਮਿਥਨ ਮੋਹਾਰਾ ਝੂਠੁ ਪਸਾਰਾ॥**
**ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੭)*

ਦੂਜੇ ਸੋਲਹੇ ਵਿਚ ਸਦੀਵੀ ਸਤਿ ਸਰੂਪ ਬਾਰੇ ਵਿਸਥਾਰਮਈ ਵਰਣਨ ਹੈ:

**ਸਾਚਾ ਤਖਤੁ ਸਚੀ ਪਾਤਿਸਾਹੀ॥**
**ਸਚੁ ਖਜੀਨਾ ਸਾਚਾ ਸਾਹੀ॥**
**ਆਪੇ ਸਚੁ ਧਾਰਿਓ ਸਭੁ ਸਾਚਾ ਸਚੇ ਸਚਿ ਵਰਤੀਜਾ ਹੇ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੩)*

## ਨਿਰਗੁਣ-ਸਰਗੁਣ

ਅਕਾਲ ਪੁਰਖ ਵਿਚ ਵਿਸ਼ਵਾਸ ਰੱਖਣ ਵਾਲੇ ਧਰਮਾਂ ਨੇ ਉਸ ਦੀ ਗੁਣ ਸਰੂਪ ਹਸਤੀ ਬਾਰੇ ਦੋ ਤਰ੍ਹਾਂ ਵਿਚਾਰ ਕੀਤੀ ਹੈ। ਇਕ ਨਿਰਗੁਣ ਸਰੂਪ ਵਿਚ 'ਨੇਤਿ ਨੇਤਿ' ਕਹਿ ਕੇ ਅਤੇ ਦੂਜੇ ਸਰਗੁਣ ਵਿਚ ਉਸ ਦੇ ਕਿਰਤਮ ਜਾਂ ਕਰਤਾਰੀ ਗੁਣ ਦੀ ਸਿਫ਼ਤਿ-ਸਾਲਾਹ ਕਰ ਕੇ।

ਨਿਰਗੁਣਵਾਦੀ ਧਾਰਾ ਇਹ ਮੰਨ ਕੇ ਚੱਲਦੀ ਹੈ ਕਿ ਅਕਾਲ ਪੁਰਖ ਨੂੰ ਕਿਸੇ ਖ਼ਾਸ ਸਿਫ਼ਤ ਰਾਹੀਂ ਦੱਸਣਾ ਉਸ ਨੂੰ ਸੀਮਤ ਕਰਨਾ ਹੈ। ਦੂਜੇ ਪਾਸੇ ਸਰਗੁਣਵਾਦੀ ਧਾਰਾ ਅਕਾਲ ਪੁਰਖ ਦੇ ਕਰਤਾਰੀ ਜਾਂ ਸਰੀਰਕ ਰੂਪ ਵਿਚ ਆਏ ਈਸ਼ਵਰ ਦੀ ਪੂਜਾ, ਆਰਾਧਨਾ ਕਰਨ ਲਈ ਪ੍ਰੇਰਦੀ ਹੈ। ਅਕਾਲ ਪੁਰਖ ਸੰਬੰਧੀ ਗੁਰੂ ਸਾਹਿਬਾਨ ਦੇ ਦਰਸ਼ਨ ਦੀ ਇਹ ਵਿਲੱਖਣ ਅਤੇ ਵੱਡੀ ਵਿਸ਼ੇਸ਼ਤਾ ਹੈ ਕਿ ਜਿਥੇ ਆਪ ਨੇ ਨਿਰਗੁਣ ਸਰੂਪ ਨੂੰ ਮੰਨਿਆ ਹੈ, ਉਥੇ ਸਗੁਣੀ ਸਰੂਪ ਦੇ ਗੁਣਾਂ ਦਾ ਵਰਣਨ ਵੀ ਘੱਟ ਨਹੀਂ ਕੀਤਾ। ਜਿਥੇ ਅਪਰੰਪਾਰ ਦੀ ਚਰਚਾ ਹੈ, ਉਥੇ ਉਸ ਨੂੰ ਸਰਬ-ਵਿਆਪਕ, ਘਟਿ ਘਟਿ ਨਿਵਾਸੀ ਦੇ ਤੌਰ 'ਤੇ ਵੀ ਪ੍ਰਵਾਨ ਕੀਤਾ ਹੈ। ਮਾਰੂ ਸੋਲਹਿਆਂ ਵਿਚ ਨਿਰਗੁਣ ਸਰੂਪ ਬਾਰੇ ਨਿਰਾਲਮ, ਨਿਰੰਕਾਰ, ਅਪਰੰਪਾਰ, ਅਥਾਹ, ਬੇਅੰਤ, ਅਗਮ, ਅਗੋਚਰ, ਅਗਾਧ, ਅਗਾਹ, ਨਿਰੰਜਨ ਆਦਿ ਸ਼ਬਦਾਂ ਦਾ ਪ੍ਰਯੋਗ ਹੋਇਆ ਹੈ। ਨਿਰਗੁਣ ਅਵਸਥਾ ਨੂੰ 'ਸੁੰਨ' ਅਵਸਥਾ ਵੀ ਕਿਹਾ ਹੈ। 'ਸੁੰਨ' ਦੀ ਚਰਚਾ ਇਹਨਾਂ ਸੋਲਹਿਆਂ ਵਿਚ ਕਾਫ਼ੀ ਹੋਈ ਹੈ। 'ਸੁੰਨ' ਅਵਸਥਾ ਸੰਬੰਧੀ ਗੁਰੂ ਨਾਨਕ ਸਾਹਿਬ ਜੀ ਦਾ ਫ਼ੁਰਮਾਨ ਹੈ:

**ਅਰਬਦ ਨਰਬਦ ਧੁੰਧੂਕਾਰਾ॥**
**ਧਰਣਿ ਨ ਗਗਨਾ ਹੁਕਮੁ ਅਪਾਰਾ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੫)*

ਪੰਦਰ੍ਹਵੇਂ ਸੋਲਹੇ ਦੇ ਪਹਿਲੇ 13 ਬੰਦਾਂ ਵਿਚ ਨਿਰਗੁਣ ਅਵਸਥਾ ਦਾ ਵਿਸਥਾਰ ਨਾਲ ਜ਼ਿਕਰ ਕੀਤਾ ਹੈ। ਨਿਰਗੁਣ ਅਵਸਥਾ ਦਾ ਹੋਰ ਵਰਣਨ ਇਸ ਤਰ੍ਹਾਂ ਹੈ :

**ਆਪੇ ਵੇਬਾਣੀ ਨਿਰੰਕਾਰੀ ਨਿਰਭਉ ਤਾੜੀ ਲਾਈ ਹੇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੨੧)*

**ਕੇਤੇ ਜੁਗ ਵਰਤੇ ਗੁਬਾਰੈ ॥**
**ਤਾੜੀ ਲਾਈ ਅਪਰ ਅਪਾਰੈ ॥**
**ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੨੬)*

**ਹਰਿ ਅਗਮ ਅਗਾਹੁ ਅਗਾਧਿ ਨਿਰਾਲਾ ॥**
**ਹਰਿ ਅੰਤੁ ਨ ਪਾਈਐ ਗੁਰ ਗੋਪਾਲਾ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੨੭)*

ਪਰ 'ਸੁੰਨ' ਅਵਸਥਾ ਵਿਚ ਉਸ ਦਾ ਹੁਕਮ ਵਰਤ ਰਿਹਾ ਸੀ :

**ਹੁਕਮੇ ਜੁਗ ਛਤੀਹ ਗੁਦਾਰੇ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੭)*

ਨਿਰਗੁਣ ਸਰੂਪ ਵਿਚ ਅਕਾਲ ਪੁਰਖ ਨੂੰ ਕਿਸੇ ਰੂਪ-ਰੇਖ ਜਾਂ ਚਿੰਨ੍ਹ ਰਾਹੀਂ ਨਹੀਂ ਦੱਸਿਆ ਜਾ ਸਕਦਾ।

ਅਕਾਲ ਪੁਰਖ ਦੀ ਇੱਛਾ ਹੋਵੇ ਤਾਂ ਉਹ ਸਗੁਣ ਸਰੂਪ ਵਿਚ ਆ ਜਾਂਦਾ ਹੈ। ਮਾਰੂ ਸੋਲਹਿਆਂ ਵਿਚ ਗੁਰੂ ਨਾਨਕ ਸਾਹਿਬ ਜੀ ਨੇ ਸਗੁਣੀ ਸਰੂਪ ਦਾ ਵਰਣਨ ਬ੍ਰਹਿਮੰਡ ਦੀ ਸਿਰਜਨਾ ਜਾਂ ਕਰਤਾਰੀ ਗੁਣਾਂ ਰਾਹੀਂ ਕੀਤਾ ਹੈ। ਬ੍ਰਹਿਮੰਡ ਰਚਨਾ ਜਾਂ ਸਿਰਜਨਾ ਉਸ ਦੇ ਸਗੁਣ ਸਰੂਪ ਨੂੰ ਪ੍ਰਦਰਸ਼ਿਤ ਕਰਦੀ ਹੈ। ਕਾਦਰ ਦੀ ਕੁਦਰਤ ਦਾ ਅਨੁਭਵੰ ਉਸ ਦੇ ਸਗੁਣੀ ਸਰੂਪ ਦਾ ਅਨੁਭਵ ਹੈ। ਅਕਾਲ ਪੁਰਖ ਨੇ ਨਿਰਗੁਣ ਸਰੂਪ ਤੋਂ ਆਪਣੇ ਭਾਣੇ (Divine Will) ਅਨੁਸਾਰ ਸ੍ਰਿਸ਼ਟੀ ਰਚਨਾ ਕੀਤੀ ਹੈ। ਗੁਰਵਾਕ ਹੈ :

**ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥**
**ਬਾਝੁ ਕਲਾ ਆਡਾਣੁ ਰਹਾਇਆ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੬)*

ਅੱਗੇ ਹੋਰ ਜ਼ਿਕਰ ਹੈ ਕਿ ਨਿਰਗੁਣ ਸਰੂਪ ਅਕਾਲ ਪੁਰਖ ਨੇ ਆਪਣੀ ਇੱਛਾ ਅਨੁਸਾਰ ਸਗੁਣ ਸਰੂਪ ਧਾਰਿਆ ਹੈ ਅਤੇ ਇਸ ਨੂੰ ਆਪ ਹੀ ਵੇਖ ਵੀ ਰਿਹਾ ਹੈ। ਇਸ ਲਈ ਹੁਕਮ ਸ਼ਬਦ ਵੀ ਆਇਆ ਹੈ :

**ਕਰਿ ਕਰਿ ਦੇਖੈ ਹੁਕਮੁ ਸਬਾਇਆ ॥**
**ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੬)*

ਪਹਿਲੇ ਮਾਰੂ ਸੋਲਹੇ ਵਿਚ ਗੁਰੂ ਸਾਹਿਬ ਦੱਸਦੇ ਹਨ ਕਿ ਅਕਾਲ ਪੁਰਖ ਨੇ ਪਉਣ, ਪਾਣੀ ਤੇ ਅਗਨੀ ਦੇ ਮੇਲ ਤੋਂ ਸ੍ਰਿਸ਼ਟੀ ਰਚਨਾ ਕੀਤੀ। ਆਪੇ ਹੀ ਉਹ ਪੁਰਖ ਤੇ ਨਾਰੀ ਹੈ। ਭਵਰ-ਫੁੱਲ, ਫਲ ਤੇ ਤਰਵਰ, ਜਲ-ਥਲ ਆਪ ਹੀ ਹੈ। ਤਿੰਨ ਲੋਕਾਂ ਵਿਚ ਉਹ ਆਪ ਹੀ ਵਰਤ ਰਿਹਾ ਹੈ :

**ਤ੍ਰਿਭਵਣ ਜੋਤਿ ਧਰੀ ਪਰਮੇਸਰਿ ਅਵਰੁ ਨ ਦੂਜਾ ਭਾਈ ਹੇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੨੪)*

ਉਹ ਆਪ ਹੀ ਧਰਤੀ ਦਾ ਸਹਾਰਾ ਹੈ। ਸੱਚੇ ਗੁਣਾਂ ਦਾ ਪ੍ਰਕਾਸ਼ ਕਰਨ ਵਾਲਾ ਹੈ। ਆਪ ਹੀ ਆਪਣੀ ਕੀਤੀ ਰਚਨਾ ਦੀ ਸੰਭਾਲ ਕਰਦਾ ਹੈ। ਸਗੁਣੀ ਸਰੂਪ ਵਿਚ ਉਸ ਦੀ ਰਚਨਾ ਸੱਚੀ ਹੈ। ਉਸ ਦਾ ਨਾਮ ਸੱਚਾ ਹੈ। ਉਹ ਹਰ ਥਾਂ ਵਿਆਪਕ ਹੈ। ਉਹ ਸ੍ਰਿਸ਼ਟੀ ਦੀ ਕਾਰ ਨੂੰ ਆਪਣੇ ਅਟੱਲ ਹੁਕਮ ਵਿਚ ਚਲਾ ਰਿਹਾ ਹੈ। ਗੁਰ ਫ਼ੁਰਮਾਨ ਹੈ:

**ਸਤਿਜੁਗਿ ਸਤੁ ਸੰਤੋਖੁ ਸਰੀਰਾ॥**
**ਸਤਿ ਸਤਿ ਵਰਤੈ ਗਹਿਰ ਗੰਭੀਰਾ॥**
**ਸਚਾ ਸਾਹਿਬੁ ਸਚੁ ਪਰਖੈ ਸਾਚੈ ਹੁਕਮਿ ਚਲਾਈ ਹੇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੨੩)*

ਦਇਆਲ ਸਰੂਪ ਅਕਾਲ ਪੁਰਖ ਦੂਰ ਨਹੀਂ, ਨੇੜੇ ਹੈ:

**ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ ਸਹਜਿ ਰਜਾਈ ਹੇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੨੫)*

ਅਕਾਲ ਪੁਰਖ ਸਭ ਜੁਗਾਂ, ਸਭ ਸਰੀਰਾਂ, ਸਭ ਦੇ ਦਿਲਾਂ ਵਿਚ ਵੱਸ ਰਿਹਾ ਹੈ:

**ਗੁਪਤੇ ਬੂਝਹੁ ਜੁਗ ਚਤੁਆਰੇ॥**
**ਘਟਿ ਘਟਿ ਵਰਤੈ ਉਦਰ ਮਝਾਰੇ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੨੬)*

ਉਹ ਅੰਤਰਜਾਮੀ ਵੀ ਹੈ:

**ਤੂ ਅੰਤਰਜਾਮੀ ਜੀਅ ਸਭਿ ਤੇਰੇ॥**
**ਤੂ ਦਾਤਾ ਹਮ ਸੇਵਕ ਤੇਰੇ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੮)*

ਮਾਰੂ ਸੋਲਹਿਆਂ ਅਨੁਸਾਰ ਅਕਾਲ ਪੁਰਖ ਜਿਸ ਨੂੰ ਪੈਦਾ ਕਰਦਾ ਹੈ, ਉਸ ਦੀ ਸੰਭਾਲ ਵੀ ਕਰਦਾ ਹੈ। ਉਸ ਦੇ ਅੰਦਰ ਦੀ ਸੋਝੀ ਵੀ ਰੱਖਦਾ ਹੈ:

**ਸਰਬ ਜੀਆ ਪ੍ਰਤਿਪਾਲਿ ਸਮਾਲੇ ਸੋ ਅੰਤਰਿ ਦਾਨਾ ਬੀਨਾ ਹੇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੨੭)*

ਇਸ ਲਈ ਉਸ ਵਰਗਾ ਕੋਈ ਮਿੱਤਰ ਨਹੀਂ ਹੈ:

**ਹਰਿ ਸਾ ਮੀਤੁ ਨਾਹੀ ਮੈ ਕੋਈ॥**
**ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੨੭)*

ਸੰਸਾਰ ਦੀ ਰਚਨਾ ਕਰ ਕੇ, ਸੰਭਾਲ ਕਰ ਕੇ ਵੀ ਉਹ ਬੇਫ਼ਿਕਰ ਰਹਿੰਦਾ ਹੈ। ਇਹ ਸੰਭਾਲ ਉਸ ਉੱਤੇ ਬੋਝ ਨਹੀਂ ਹੈ। ਉਹ ਸਦਾ ਬੇਪਰਵਾਹ ਰਹਿੰਦਾ ਹੈ:

**ਸਾਚੇ ਸਾਹਿਬ ਸਿਰਜਣਹਾਰੇ॥**
**ਜਿਨਿ ਧਰ ਚਕ੍ਰ ਧਰੇ ਵੀਚਾਰੇ॥**
**ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੨)*

ਨਿਰਗੁਣ ਅਤੇ ਸਗੁਣ ਸਰੂਪ ਸੰਬੰਧੀ ਗੁਰੂ ਨਾਨਕ ਸਾਹਿਬ ਦੀ ਦਰਸ਼ਨ ਵਿਸ਼ੇਸ਼ਤਾ ਇਹ ਹੈ ਕਿ ਅਕਾਲ ਪੁਰਖ ਪਰੇ ਤੋਂ ਪਰੇ ਹੈ। ਉਸ ਨੇ ਨਿਰਗੁਣ ਸਰੂਪ ਦੀ ਸ਼ਕਤੀ ਸਦਾ ਲਈ ਧਾਰਨ ਕੀਤੀ ਹੋਈ ਹੈ। ਸਗੁਣ ਸਰੂਪ ਹੋ ਕੇ ਵੀ ਉਹ ਨਿਰਲੇਪ, ਅਪਰ ਅਪਾਰ ਰਹਿੰਦਾ ਹੈ। ਗੁਰਵਾਕ ਹੈ:

**ਸੁੰਨ ਕਲਾ ਅਪਰੰਪਰਿ ਧਾਰੀ॥**
**ਆਪਿ ਨਿਰਾਲਮੁ ਅਪਰ ਅਪਾਰੀ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੭)*

ਗੁਰੂ ਨਾਨਕ ਸਾਹਿਬ ਜੀ ਅਨੁਸਾਰ ਜਦੋਂ ਅਕਾਲ ਪੁਰਖ ਨਿਰਗੁਣ ਤੋਂ ਸਗੁਣ ਰੂਪ ਧਾਰਦਾ ਹੈ ਤਾਂ ਉਸ ਦੀ ਪਹਿਲੀ ਨਿਰਗੁਣ ਪ੍ਰਕ੍ਰਿਤੀ ਖ਼ਤਮ ਨਹੀਂ ਹੋ ਜਾਂਦੀ। ਉਹ ਚਾਹੇ ਜਾਂ ਜਦੋਂ ਉਸ ਦੀ ਇੱਛਾ ਹੋਵੇ, ਉਹ ਫਿਰ ਨਿਰਗੁਣ ਸਰੂਪ ਹੋ ਸਕਦਾ ਹੈ:

**ਅਟਲੁ ਅਡੋਲੁ ਅਤੋਲੁ ਮੁਰਾਰੇ॥**
**ਖਿਨ ਮਹਿ ਢਾਹਿ ਫੇਰਿ ਉਸਾਰੇ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੪)*

ਉਹ ਹਰ ਹਿਰਦੇ ਵਿਚ ਭੋਗਣਹਾਰਾ ਹੋ ਕੇ ਸਭ ਪਦਾਰਥ ਭੋਗਦਾ ਹੋਇਆ ਵੀ ਅਤੀਤ ਹੈ। ਸਾਹਿਬ ਫ਼ੁਰਮਾਉਂਦੇ ਹਨ:

**ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੪੧)*

ਹਰ ਥਾਂ ਵਿਆਪਕ ਹੁੰਦਾ ਹੋਇਆ ਵੀ ਜੂਨਾਂ ਵਿਚ ਨਹੀਂ ਆਉਂਦਾ। ਹਰੇਕ ਜੀਵ ਅੰਦਰ ਉਸ ਦੀ ਜੋਤ ਜੁਗਤ ਵੀ ਹੈ, ਫਿਰ ਵੀ ਨਿਰਲੇਪ ਰਹਿੰਦਾ ਹੈ:

**ਜਹ ਦੇਖਾ ਤਹ ਦੀਨ ਦਇਆਲਾ॥**
**ਆਇ ਨ ਜਾਈ ਪ੍ਰਭੁ ਕਿਰਪਾਲਾ॥**
**ਜੀਆ ਅੰਦਰਿ ਜੁਗਤਿ ਸਮਾਈ ਰਹਿਓ ਨਿਰਾਲਮੁ ਰਾਇਆ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੯)*

ਅਕਾਲ ਪੁਰਖ ਦੇ ਨਿਰਗੁਣ ਤੇ ਸਗੁਣ ਸਰੂਪ ਸੰਬੰਧੀ ਗੁਰੂ ਅਮਰਦਾਸ ਜੀ ਦੀ ਵੀ ਇਹੋ ਵਿਚਾਰਧਾਰਾ ਹੈ। ਉਹ ਨਿਰਗੁਣ ਤੋਂ ਸਗੁਣ ਹੋ ਕੇ ਬ੍ਰਹਿਮੰਡ ਰਚਨਾ ਕਰਦਾ ਹੈ ਤੇ ਉਸ ਵਿਚ ਨਿਰਲੇਪ ਰਹਿ ਕੇ ਕੰਮ ਕਰਾਉਂਦਾ ਹੈ। ਗੁਰੂ ਅਮਰਦਾਸ ਜੀ ਦੇ ਫ਼ੁਰਮਾਨ ਹਨ:

**ਨਿਰੰਕਾਰਿ ਆਕਾਰੁ ਉਪਾਇਆ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੬੫)*

**ਓਅੰਕਾਰਿ ਸਭ ਸ੍ਰਿਸਟਿ ਉਪਾਈ॥**
**ਸਭੁ ਖੇਲੁ ਤਮਾਸਾ ਤੇਰੀ ਵਡਿਆਈ॥**
**ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ॥**
**ਬਾਜੀਗਰਿ ਇਕ ਬਾਜੀ ਪਾਈ॥**
**ਪੂਰੇ ਗੁਰ ਤੇ ਨਦਰੀ ਆਈ॥**
**ਸਦਾ ਅਲਿਪਤੁ ਰਹੈ ਗੁਰ ਸਬਦੀ ਸਾਚੇ ਸਿਉ ਚਿਤੁ ਲਾਇਦਾ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੬੧)*

ਗੁਰੂ ਰਾਮਦਾਸ ਜੀ ਅਕਾਲ ਪੁਰਖ ਨੂੰ ਸਰਵ-ਵਿਆਪੀ, ਦਿਲਾਂ ਵਿਚ ਵੱਸਣ ਵਾਲਾ ਬਿਆਨ ਕਰਦੇ ਹਨ:

**ਸਰਬੇ ਰਵਿ ਰਹਿਆ ਘਟ ਵਾਸੀ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੦)*

ਪਰ ਨਿਰਗੁਣ ਸਗੁਣ ਸਰੂਪ ਦੀ ਬਹੁਤੀ ਚਰਚਾ ਨਹੀਂ ਹੋਈ। ਕਾਰਨ ਇਹ ਕਿ ਉਹਨਾਂ ਦੇ ਇਸ ਕਾਵਿ ਰੂਪ ਛੰਦ ਵਿਚ ਬਾਣੀ ਘੱਟ ਹੈ। ਗੁਰੂ ਅਰਜਨ ਸਾਹਿਬ ਅਕਾਲ ਪੁਰਖ ਨੂੰ ਨਿਰਲੇਪ, ਨਿਰਾਕਾਰ ਪ੍ਰਵਾਨ ਕਰ ਕੇ ਸਰਵ-ਵਿਆਪਕ ਬਿਆਨ ਕਰਦੇ ਹਨ। ਆਪ ਜੀ ਦਾ ਫ਼ੁਰਮਾਨ ਹੈ:

**ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ॥**
**ਸਭ ਮਹਿ ਵਰਤੈ ਆਪਿ ਨਿਰਾਰਾ॥**
**ਵਰਨੁ ਜਾਤਿ ਚਿਹਨੁ ਨਹੀ ਕੋਈ ਸਭ ਹੁਕਮੇ ਸ੍ਰਿਸਟਿ ਉਪਾਇਦਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੫)*

ਅਕਾਲ ਪੁਰਖ ਦੇ ਨਿਰਗੁਣ ਤੋਂ ਸਗੁਣ ਹੋਣ ਜਾਂ ਸੁੰਨ ਤੋਂ ਪ੍ਰਗਟਾ ਦਾ ਵਰਣਨ ਗੁਰੂ ਅਰਜਨ ਪਾਤਸ਼ਾਹ ਕਰਦੇ ਹਨ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਕੇਤੜਿਆ ਦਿਨ ਗੁਪਤੁ ਕਹਾਇਆ॥**
**ਕੇਤੜਿਆ ਦਿਨ ਸੁੰਨਿ ਸਮਾਇਆ॥**
**ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੧੦੮੧-੮੨)*

ਗੁਰੂ ਅਰਜਨ ਸਾਹਿਬ ਜੀ ਦੇ ਮਾਰੂ ਸੋਲਹਿਆਂ ਵਿਚ ਵੱਖਰਾ ਨੁਕਤਾ ਇਹ ਹੈ ਕਿ ਇਥੇ ਅਕਾਲ ਪੁਰਖ ਦੇ ਸਰੂਪ ਨੂੰ ਵਰਣਨ ਕਰਦਿਆਂ ਉਸ ਦੇ ਪ੍ਰਚੱਲਤ ਜਾਂ ਕਿਰਤਮ ਨਾਵਾਂ ਦਾ ਜ਼ਿਕਰ ਇਕ-ਜੁਟ (Unit) ਸਮੂਹ ਵਿਚ ਹੋਇਆ ਹੈ, ਜੋ ਸਮੁੱਚੀ ਬਾਣੀ ਵਿਚ ਹੋਰ ਕਿਤੇ ਨਹੀਂ ਹੋਇਆ ਮਿਲਦਾ। ਉਸਤਤੀ ਜਾਂ ਕਿਰਤਮ ਨਾਵਾਂ ਵਿਚ ਅਕਾਲ ਪੁਰਖ ਦੇ ਅਚੁਤ, ਜਗਜੀਵਨ, ਅਬਿਨਾਸ਼ੀ, ਠਾਕੁਰ, ਪਾਰਬ੍ਰਹਮ, ਪਰਮੇਸ਼ਰ, ਅੰਤਰਜਾਮੀ, ਮਧੁਸੂਦਨ, ਦਾਮੋਦਰ, ਸੁਆਮੀ, ਰਿਖੀਕੇਸ, ਗੋਵਰਧਨਧਾਰੀ, ਮੁਰਲੀ ਮਨੋਹਰ, ਮੋਹਨ, ਮਾਧਵ, ਕ੍ਰਿਸ਼ਨ, ਮੁਰਾਰੀ, ਜਗਦੀਸ਼ਰ, ਘਟਿ ਘਟਿ ਵਾਸੀ, ਧਰਣੀਧਰ, ਈਸ, ਨਰਸਿੰਘ, ਨਾਰਾਇਣ, ਦਾੜ੍ਹਾ-ਅਗ੍ਰੇ (ਵਰਾਹ), ਬਾਵਨ ਰੂਪ, ਕਰਤਾਰ, ਸ੍ਰੀ ਰਾਮਚੰਦਰ, ਬਨਵਾਸੀ, ਸੁਦਰਸ਼ਨ, ਚਕ੍ਰਧਾਰੀ, ਅਨੂਪਿਆ, ਹਜ਼ਾਰਾਂ ਅੱਖਾਂ ਵਾਲਾ, ਹਜ਼ਾਰਾਂ ਮੂਰਤੀਆਂ ਵਾਲਾ, ਦਾਤਾ, ਭਗਤ ਵਛਲ, ਅਨਾਥਾਂ ਦਾ ਨਾਥ, ਗੋਪੀਨਾਥ, ਬਾਸਦੇਵ, ਨਿਰੰਜਨ, ਮੁਕੰਦ, ਮਨੋਹਰ, ਲਖਮੀ ਨਾਰਾਇਣ, ਕਮਲਾਕੰਤ, ਅਨੰਦ-ਵਿਨੋਦੀ, ਨਿਰਸੰਗਾ, ਆਮੋਘ, ਅਜੂਨੀ, ਸੰਭਉ, ਅਕਾਲ ਮੂਰਤਿ, ਅਬਿਗਤ, ਅਗੋਚਰ, ਸ੍ਰੀ ਰੰਗ, ਬੈਕੁੰਠ ਵਾਸੀ, ਕੇਸਵ, ਨਿਰਾਹਾਰੀ, ਨਿਰਵੈਰ, ਚਤੁਰਭੁਜ, ਸਾਵਲ ਸੁੰਦਰ, ਮੁਕਟਧਾਰੀ, ਗਦਾ ਤੇ ਸੰਖਧਾਰੀ, ਮਹਾਂਸਾਰਥੀ, ਪੀਤੰਬਰ, ਬੀਠੁਲਾ, ਨਿਹਕੰਟਕ, ਨਿਹਕੇਵਲ, ਧਨੰਜੈ, ਅਸਥਿਤ, ਸਮੀਪਤ, ਅਭਗਾ, ਪਤਿਤ-ਪਾਵਨ, ਭੈ-ਭੰਜਨ, ਭਵ-ਖੰਡਨ, ਨਿਰੰਕਾਰ, ਜੋਤੀ ਸਰੂਪੀ, ਕਾਨਾ ਆਦਿ ਨਿਰਗੁਣ ਤੇ ਸਗੁਣ ਸਰੂਪ ਨਾਵਾਂ ਦਾ ਵਰਣਨ ਹੋਇਆ ਹੈ। ਗੁਰੂ ਜੀ ਇੰਨੇ ਇਕੱਠੇ ਨਾਮ ਦੱਸਣ ਤੋਂ ਬਾਅਦ ਵੀ ਗੁਣਾਂ ਦੇ ਵਰਣਨ ਕਰਨ ਦੀ ਅਸਮਰੱਥਾ ਬਿਆਨਦੇ ਹੋਏ ਫ਼ੁਰਮਾਨ ਕਰਦੇ ਹਨ:

**ਏਕ ਜੀਹ ਗੁਣ ਕਵਨ ਬਖਾਨੈ॥**
**ਸਹਸ ਫਨੀ ਸੇਖ ਅੰਤੁ ਨ ਜਾਨੈ॥**
**ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੩)*

ਸਿਫ਼ਤਾਂ ਜਾਂ ਗੁਣਾਂ ਕਰਕੇ ਘੜੇ ਹੋਏ ਨਾਵਾਂ ਵਿਚ 'ਸਤਿਨਾਮ' ਉਸ ਦਾ ਮੁੱਢ-ਕਦੀਮੀ ਨਾਮ ਦੱਸਿਆ ਹੈ:

**ਕਿਰਤਮ ਨਾਮ ਕਥੇ ਤੇਰੇ ਜਿਹਬਾ॥**
**ਸਤਿ ਨਾਮੁ ਤੇਰਾ ਪਰਾ ਪੂਰਬਲਾ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੩)*

ਵਿਸ਼ੇ ਪੱਖ ਤੋਂ ਗੁਰੂ ਅਰਜਨ ਸਾਹਿਬ ਜੀ ਦੇ ਮਾਰੂ ਸੋਲਹਿਆਂ ਵਿਚ ਅਕਾਲ ਪੁਰਖ ਦੇ ਪਰਉਪਕਾਰਾਂ ਦਾ ਵਰਣਨ ਬੜੀ ਖ਼ੂਬਸੂਰਤੀ ਨਾਲ ਹੋਇਆ ਮਿਲਦਾ ਹੈ। ਉਦਾਹਰਣ ਦੇ ਤੌਰ 'ਤੇ ਆਪ ਜੀ ਦਾ ਫ਼ੁਰਮਾਨ ਹੈ:

**ਗਰਭ ਅਗਨਿ ਮਹਿ ਜਿਨਹਿ ਉਬਾਰਿਆ॥**
**ਰਕਤ ਕਿਰਮ ਮਹਿ ਨਹੀ ਸੰਘਾਰਿਆ॥**
**ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੪)*

ਸਮੁੱਚੀ ਵਿਚਾਰ ਤੋਂ ਪਿੱਛੋਂ ਤੁਲਨਾਤਮਕ ਦ੍ਰਿਸ਼ਟੀ ਦੇ ਸੂਖਮ ਅਧਿਐਨ ਤੋਂ ਇਹ ਗੱਲ ਭਾਸਦੀ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਮਾਰੂ ਸੋਲਹਿਆਂ ਵਿਚ ਅਕਾਲ ਪੁਰਖ ਦੇ ਨਿਰਗੁਣ ਤੇ ਸਗੁਣ ਸਰੂਪ ਦਾ ਸਿੱਧਾਂਤਕ ਤੇ ਪ੍ਰੌਢ ਵਰਣਨ ਹੋਇਆ ਹੈ। ਗੁਰੂ ਅਮਰਦਾਸ ਜੀ ਇਸ ਸੱਚਾਈ ਨੂੰ ਪ੍ਰਵਾਨ ਕਰ ਕੇ ਉਸ ਦੀ ਪ੍ਰਾਪਤੀ ਲਈ ਵਧੇਰੇ ਪ੍ਰੇਰਦੇ ਹਨ। ਗੁਰੂ ਰਾਮਦਾਸ ਜੀ ਸਦੀਵੀ ਹਸਤੀ ਨੂੰ ਪ੍ਰਵਾਨ ਕਰ ਕੇ ਉਸ ਦੇ ਨਾਮ ਸਿਮਰਨ, ਸਮਰੱਥ ਨਿਰਗੁਣ ਤੋਂ ਸਗੁਣ ਜਾਂ ਕਰਤਾਰੀ ਗੁਣਾਂ ਦੀ ਸਿਫ਼ਤਿ-ਸਾਲਾਹ ਕਰਦੇ ਹਨ। ਗੁਰੂ ਅਰਜਨ ਸਾਹਿਬ ਅਕਾਲ ਪੁਰਖ ਦੇ ਕਰਤਾਰੀ ਗੁਣਾਂ ਤੇ ਸਿਫ਼ਾਤੀ ਨਾਵਾਂ ਦੀ ਚਰਚਾ ਕਰਦੇ ਹਨ।

ਮਨੁੱਖ ਨੂੰ ਸੰਸਾਰੀ ਜੀਵਾਂ ਵਿੱਚੋਂ ਉੱਤਮ ਦੱਸ ਕੇ, ਅਕਾਲ ਪੁਰਖ ਨੂੰ ਸੰਸਾਰੀ ਰੂਪਕਾਂ ਰਾਹੀਂ ਚਿਤਵ ਕੇ, ਉਸ ਦੀ ਆਰਾਧਨਾ ਪੁਰਖਾਂ ਵਿੱਚੋਂ ਉੱਤਮ ਪੁਰਖ (ਗੁਰੂ) ਦੇ ਰਾਹੀਂ ਕਰ ਕੇ ਉਸ ਹਸਤੀ ਬਾਰੇ ਗਿਆਨ ਪ੍ਰਾਪਤ ਕਰਨਾ ਦੱਸਿਆ ਹੈ। ਇਥੇ ਵਧੇਰੇ ਜ਼ੋਰ ਸਿਮਰਨ 'ਤੇ ਹੀ ਹੈ। ਬ੍ਰਹਿਮੰਡ ਦੀ ਹਰ ਇਕਾਈ ਉਸ ਦਾ ਸਿਮਰਨ ਕਰਦੀ ਦੱਸੀ ਹੈ। ਗੁਰੂ ਫ਼ੁਰਮਾਨ ਹੈ:

**ਸਿਮਰੈ ਧਰਤੀ ਅਰ ਆਕਾਸਾ॥**
**ਸਿਮਰਹਿ ਚੰਦ ਸੂਰਜ ਗੁਣਤਾਸਾ॥**
**ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ॥੧॥**
**ਸਿਮਰਹਿ ਖੰਡ ਦੀਪ ਸਭਿ ਲੋਆ॥**
**ਸਿਮਰਹਿ ਪਾਤਾਲ ਪੁਰੀਆ ਸਚੁ ਸੋਆ॥**
**ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ॥੨॥**
**ਸਿਮਰਹਿ ਬ੍ਰਹਮੇ ਬਿਸਨ ਮਹੇਸਾ॥**
**ਸਿਮਰਹਿ ਦੇਵਤੇ ਕੋੜਿ ਤੇਤੀਸਾ॥**
**ਸਿਮਰਹਿ ਜਖ੍ਹਿ ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ॥੩॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੧੦੭੮-੭੯)*

ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਅਕਾਲ ਪੁਰਖ ਦੇ ਜਿਨ੍ਹਾਂ ਗੁਣਾਂ ਬਾਰੇ ਮਨੁੱਖ ਵਿਚਲੀ ਵਿਚਾਰ-ਪਹੁੰਚ ਹੈ, ਉਹ ਵੀ ਉਸ ਨੂੰ ਪੂਰੀ ਤਰ੍ਹਾਂ ਬਿਆਨ ਨਹੀਂ ਕਰ ਸਕਦੀ। ਉਸ ਦਾ ਵਰਣਨ ਕਰਨਾ ਉਸ ਨੂੰ ਸੀਮਤ ਕਰਨਾ ਹੈ ਕਿਉਂਕਿ ਸਾਡੀ ਬੁੱਧੀ ਸੀਮਤ ਹੈ। ਸਿਰਜਨਹਾਰ, ਸਰਬ-ਸ਼ਕਤੀ ਸਰੂਪ ਪਰਮਾਤਮਾ ਨੂੰ, ਜੋ ਸਦਾ ਲਈ ਜੀਵਾਂ ਦੇ ਹਿਰਦੇ ਵਿਚ ਵੱਸ ਰਿਹਾ ਹੈ। ਸਾਡੇ ਦਿਲੀ ਜਜ਼ਬੇ, ਸਾਡੀ ਬੁੱਧੀ ਤੇ ਸਾਡੀ ਇੱਛਾ ਅਨੁਸਾਰ ਕਲਪਿਆ ਜਾਂਦਾ ਹੈ।

ਉਸ ਦੀਆਂ ਸਿਫ਼ਤਾਂ ਨੂੰ ਗੁਰੂ ਨਾਨਕ ਸਾਹਿਬ ਬਿਆਨ ਕਰਦੇ ਹੋਏ ਅੰਤ ਇਹ ਸਿੱਟਾ ਕੱਢਦੇ ਹਨ ਕਿ ਉਸ ਦੀਆਂ ਸਿਫ਼ਤਾਂ ਦਾ ਅੰਤ ਨਹੀਂ।

ਓੜੁ ਨ ਕਥਨੈ ਸਿਫਤਿ ਸਜਾਈ ॥
ਜਿਉ ਤੁਧੁ ਭਾਵਹਿ ਰਹਹਿ ਰਜਾਈ ॥
ਦਰਗਹ ਪੈਧੇ ਜਾਨਿ ਸੁਹੇਲੇ ਹੁਕਮਿ ਸਚੇ ਪਾਤਿਸਾਹਾ ਹੇ ॥
ਕਿਆ ਕਹੀਐ ਗੁਣ ਕਥਹਿ ਘਨੇਰੇ ॥
ਅੰਤੁ ਨ ਪਾਵਹਿ ਵਡੇ ਵਡੇਰੇ ॥
ਨਾਨਕ ਸਾਚੁ ਮਿਲੈ ਪਤਿ ਰਾਖਹੁ ਤੂ ਸਿਰਿ ਸਾਹਾ ਪਾਤਿਸਾਹਾ ਹੇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੩੩)*

# ਧਰਮ ਦਾਰਸ਼ਨਿਕ ਪਰਿਪੇਖ

## (ਬਾਬਰਵਾਣੀ ਦੇ ਸੰਦਰਭ ਵਿਚ)

ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩ ਦੇ ਸੰਕੇਤ ਅਧੀਨ ਆਈਆਂ ਦੋ ਅਸ਼ਟਪਦੀਆਂ, ਸਿਰਲੇਖ ਤੋਂ ਬਿਨਾਂ ਇਸ ਬਾਣੀ ਨੂੰ ਇਕ ਨਾਂ 'ਬਾਬਰਵਾਣੀ' ਦਾ ਦਿੱਤਾ ਜਾਂਦਾ ਹੈ। 'ਬਾਬਰਵਾਣੀ' ਸ਼ਬਦ ਭਾਵੇਂ 11ਵੀਂ ਅਸ਼ਟਪਦੀ ਵਿਚ ਕੇਵਲ ਇਕ ਵਾਰ ਹੀ ਆਇਆ ਹੈ ਪਰ ਇਹਨਾਂ ਦੋ ਸ਼ਬਦਾਂ ਤੋਂ 'ਬਾਬਰਵਾਣੀ' ਨਾਂ ਆਮ ਪ੍ਰਚੱਲਤ ਹੋ ਗਿਆ। ਡਾ. ਤਾਰਨ ਸਿੰਘ *ਗੁਰੂ ਨਾਨਕ ਬਾਣੀ ਪ੍ਰਕਾਸ਼* ਭਾਗ ਪਹਿਲਾ ਵਿਚ ਇਕ ਨੋਟ ਲਿਖਦੇ ਹਨ ਕਿ ਇਹ ਤੇ ਅਗਲੀ ਅਸ਼ਟਪਦੀ, ਜਿਨ੍ਹਾਂ ਨੂੰ 'ਬਾਬਰਵਾਣੀ' ਵੀ ਕਹਿੰਦੇ ਹਨ, ਬਾਬਰ ਦੇ ਸੰਨ 1521 ਈਸਵੀ ਵਾਲੇ ਐਮਨਾਬਾਦ ਉੱਤੇ ਹਮਲੇ ਵੇਲੇ ਉਚਾਰਨ ਹੋਈਆਂ, ਉਸ ਸਮੇਂ ਜੋ ਦੇਸ਼ ਦੀ ਦੁਰਦਸ਼ਾ ਹੋਈ, ਜੋ ਹਿੰਦੂ ਤੇ ਮੁਸਲਮਾਨ ਇਸਤਰੀਆਂ ਦੀ ਬੇਪਤੀ ਹੋਈ ਤੇ ਜੋ ਰਣਵਾਸਾਂ ਦਾ ਹਾਲ ਹੋਇਆ, ਉਹ ਗੁਰੂ ਜੀ ਨੇ ਅੱਖੀਂ ਡਿੱਠਾ ਅਤੇ ਆਪਣੇ ਦੇਸ਼ ਵਾਸੀਆਂ ਦੇ ਦੁਖੜੇ ਇਹਨਾਂ ਸ਼ਬਦਾਂ ਵਿਚ ਬਿਆਨ ਕੀਤੇ। *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਬਾਬਰਵਾਣੀ ਬਾਰੇ ਕੋਈ ਜ਼ਿਕਰ ਨਹੀਂ, ਕੇਵਲ ਇਹੀ ਹੈ ਕਿ ਇਹ ਦੋਵੇਂ ਸ਼ਬਦ ਬਾਬਰ ਦੇ 1521 ਈਸਵੀ ਵਾਲੇ ਐਮਨਾਬਾਦ ਉੱਤੇ ਹਮਲੇ ਵੇਲੇ ਉਚਾਰਨ ਹੋਏ। ਭਾਈ ਵੀਰ ਸਿੰਘ ਜੀ ਇਸ ਸੰਬੰਧ ਵਿਚ ਲਿਖਦੇ ਹਨ ਕਿ ਇਹ ਸ਼ਬਦ ਬਾਬਰ ਦੀ ਸੈਦਪੁਰ ਸੰਡਯਾਲੀ ਦੇ ਕਤਲੇਆਮ ਤੇ ਲੁੱਟਮਾਰ ਦੀ ਦਸ਼ਾ ਦੇਖ ਕੇ ਰਚੇ ਗਏ ਮੰਨੇ ਜਾਂਦੇ ਹਨ। ਦਿਲਾਂ ਨੂੰ ਟੁੰਬਣ ਵਾਲੇ ਅੱਖਰਾਂ ਵਿਚ ਬਾਬਰਵਾਣੀ ਦੇ ਕਹਿਰ ਤੇ ਜ਼ੁਲਮ ਦਾ ਨਿਰੂਪਣ ਕੀਤਾ ਹੈ। ਬਾਬਰਵਾਣੀ ਦੇ ਅਰਥ—ਬਾਬਰ ਦੀ ਦੁਹਾਈ, ਆਗਯਾ, ਬਾਬਰ ਆਏ ਦੀ ਪੁਕਾਰ, ਬਾਬਰ ਦੀ ਬਾਣੀ (ਡੌਂਡੀ, ਦੁਹਾਈ) ਆਦਿ ਕੀਤੇ ਗਏ ਹਨ। ਕਾਵਿ-ਰੂਪ ਵਿਚ ਇਹ ਦੋ ਅਸ਼ਟਪਦੀਆਂ ਹਨ। ਵਿਸ਼ੇ ਸਰੂਪ ਤੋਂ ਇਹ ਦੋਵੇਂ ਅਸ਼ਟਪਦੀਆਂ ਬਹੁ-ਸਰੂਪੀ ਵਿਸ਼ਿਆਂ ਨਾਲ ਭਰਪੂਰ ਹਨ। ਇਹਨਾਂ ਸ਼ਬਦਾਂ ਦੀ ਧਾਰਮਿਕ, ਰਾਜਨੀਤਕ, ਇਤਿਹਾਸਕ, ਸਮਾਜਿਕ, ਸਭਿਆਚਾਰਕ ਤੇ ਸੁਹਜ ਪੱਖ ਤੋਂ ਵੀ ਵਿਸ਼ੇਸ਼ ਮਹੱਤਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਹਨਾਂ ਦੋਹਾਂ ਸ਼ਬਦਾਂ ਦੇ ਨਾਲ ਦੋ ਹੋਰ ਸ਼ਬਦ ਮਿਲਦੇ ਹਨ ਜਿਨ੍ਹਾਂ ਦੀ ਧਾਰਮਿਕ, ਰਾਜਨੀਤਕ ਤੇ ਇਤਿਹਾਸਕ ਪਿੱਠ-ਭੂਮੀ ਇਹਨਾਂ ਨਾਲ ਮਿਲਦੀ ਜੁਲਦੀ ਹੈ। ਪਹਿਲਾ ਸ਼ਬਦ ਰਾਗ ਆਸਾ ਵਿਚ ਹੈ :

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥**
**ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥**

..... ..... ..... ..... .....

**ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥**
**ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੦)*

ਦੂਜਾ ਸ਼ਬਦ ਰਾਗ ਤਿਲੰਗ ਵਿਚ ਹੈ:

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**
**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥**
**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥**
**ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥**
**ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥**
**ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥**
**ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥**
**ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ॥**
**ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥**
**ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥**
**ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨ ਸਮਾਲਸੀ ਬੋਲਾ॥**
**ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥**
**ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੭੨੨-੨੩)*

ਕੀਤੀ ਜਾ ਰਹੀ ਵਿਚਾਰ ਵਿਚ ਬਾਬਰਵਾਣੀ ਦੇ ਨਾਂ ਨਾਲ ਜਾਣੇ ਜਾਂਦੇ ਇਹਨਾਂ ਸ਼ਬਦਾਂ ਦੀ ਧਰਮ-ਦਰਸ਼ਨ ਦੇ ਪਰਿਪੇਖ ਵਿਚ ਵਿਚਾਰ ਕਰਨੀ ਹੈ। ਇਹਨਾਂ ਸ਼ਬਦਾਂ ਦੀ ਇਤਿਹਾਸਕ ਤੇ ਰਾਜਨੀਤਕ ਤੌਰ 'ਤੇ ਭਾਵੇਂ ਆਪਣੀ ਮਹੱਤਤਾ ਹੈ। ਇਹ ਇਤਿਹਾਸਕ ਤੇ ਰਾਜਨੀਤਕ ਵਿਚਾਰ ਧਾਰਮਿਕ ਪਰਿਪੇਖ ਵਿਚ ਹੀ ਰੱਖ ਕੇ ਕੀਤੀ ਜਾਣੀ ਚਾਹੀਦੀ ਹੈ, ਇਸ ਲਈ ਧਰਮ ਦਰਸ਼ਨ ਪਰਿਪੇਖ ਵਿਚ ਅਧਿਐਨ ਦਾ ਮਹੱਤਵ ਹੋਰ ਵਧ ਜਾਂਦਾ ਹੈ। ਗੁਰਬਾਣੀ ਦਾ ਮੁੱਖ ਮਨੋਰਥ ਮਨੁੱਖ ਤੇ ਅਕਾਲ ਪੁਰਖ ਵਿਚ ਸੰਬੰਧਾਂ ਨੂੰ ਜੋੜਨਾ ਹੈ। ਸੰਬੰਧਾਂ ਦੀ ਵਿੱਥ ਲਈ ਜੋ ਕਾਰਨ ਤੇ ਹਾਲਾਤ ਜ਼ਿੰਮੇਵਾਰ ਹੁੰਦੇ ਹਨ, ਬਾਣੀ ਵਿਚ ਉਹਨਾਂ ਨੂੰ ਥਾਂ-ਪਰ-ਥਾਂ ਵਿਚਾਰਿਆ ਗਿਆ ਹੈ। 'ਧਰਮ ਦਰਸ਼ਨ ਦੇ ਪਰਿਪੇਖ' ਵਿਚ ਜਦੋਂ ਕਿਸੇ ਰਚਨਾ ਦਾ ਅਧਿਐਨ ਹੁੰਦਾ ਹੈ ਤਾਂ ਉਸ ਦੀਆਂ ਆਪਣੀਆਂ ਸੀਮਾਵਾਂ ਤੇ ਵਿਧੀਆਂ ਹੁੰਦੀਆਂ ਹਨ। ਧਰਮ ਤੇ ਦਰਸ਼ਨ ਦੋਵੇਂ ਵੱਖਰੇ ਵੱਖਰੇ ਹੁੰਦੇ ਹੋਏ ਵੀ ਇਕ ਥਾਂ ਮਿਲ ਜਾਂਦੇ ਹਨ। ਧਰਮ ਦਾ ਅਸਲਾ ਧਰਮ-ਸਾਧਨਾ ਹੈ। ਧਰਮ ਦਾ ਨਿੱਜੀ ਅਨੁਭਵ ਕੇਵਲ ਸਾਧਕ ਨੂੰ ਹੁੰਦਾ ਹੈ ਨਾ ਕਿ ਦਰਸ਼ਕ, ਨਿਰੀਖਕ ਜਾਂ ਚਿੰਤਕ ਨੂੰ; ਇਹ ਮਾਣੀ ਜਾਣ ਵਾਲੀ ਕਿਰਿਆ ਹੈ। ਜਦੋਂ ਕਦੇ ਧਰਮ ਵਿਚ ਬੌਧਿਕ ਦ੍ਰਿਸ਼ਟੀ ਤੋਂ ਕੋਈ ਸਮੱਸਿਆ ਜਾਂ ਅਧਿਐਨ ਦੀ ਗੱਲ ਹੋਵੇ ਤਾਂ ਧਰਮ ਦਾ ਚਿੰਤਨ ਅੱਗੇ ਆ ਜਾਂਦਾ ਹੈ। ਧਰਮ ਦੇ ਚਿੰਤਨ ਦੀਆਂ ਅੱਗੇ ਵਿਗਿਆਨਕ ਵਿਧੀਆਂ ਹਨ। ਇਹਨਾਂ ਵਿਚ ਪ੍ਰਮੁੱਖ ਹਨ—ਇਤਿਹਾਸਕ ਵਿਧੀ, ਸਮਾਜ ਵਿਗਿਆਨਕ, ਮਨੋਵਿਗਿਆਨਕ, ਅੰਤਰਬੋਧੀ-ਪਹੁੰਚ ਵਿਧੀ, ਦ੍ਰਿਸ਼ਗਿਆਨਵਾਦੀ ਵਿਧੀ, ਧਰਮ ਦਰਸ਼ਨ ਅਤੇ ਧਰਮ ਮੀਮਾਂਸਾ ਆਦਿ। ਧਰਮ ਦਾ ਦਰਸ਼ਨ, ਧਰਮ ਦੇ ਸੰਬੰਧਿਤ ਸੰਕਲਪਾਂ, ਵਿਸ਼ਵਾਸਾਂ ਤੇ ਸਿਧਾਂਤਾਂ ਨੂੰ ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਜਾਂਚਦਾ ਤੇ ਪਰਖਦਾ ਹੈ। ਸੱਚਾਈ ਦੀ ਖੋਜ ਲਈ ਦਰਸ਼ਨ ਆਪਣੀ ਪ੍ਰਕ੍ਰਿਤੀ ਕਰਕੇ ਰੁੱਖਾ ਲੱਗਦਾ ਹੈ ਪਰ ਇਹ ਉਦੇਸ਼ਮੂਲਕ ਵੀ ਹੈ। ਡਾ. ਵਜ਼ੀਰ ਸਿੰਘ ਦਾ ਕਥਨ ਹੈ ਕਿ ਫ਼ਲਸਫ਼ਾ ਕੇਵਲ ਸੱਚਾਈ ਤੇ ਵਿਆਖਿਆ ਤਕ ਸੀਮਤ ਨਹੀਂ, ਇਹ ਚੰਗੇਰੇ ਜੀਵਨ ਦਾ ਪੱਥ-ਪ੍ਰਦਰਸ਼ਕ ਵੀ ਹੈ। ਇਸ ਦੇ ਕਥਨਾਂ ਵਿਚ ਮਨੁੱਖ ਦੇ ਸਭਿਆਚਾਰ ਦਾ ਤੱਤ ਛੁਪਿਆ ਪਿਆ ਹੈ। ਇਹ ਮਨੁੱਖ ਦੇ ਬੌਧਿਕ ਜੀਵਨ ਦਾ, ਸੱਚਾਈ ਦੀ ਪ੍ਰੀਤ ਦਾ ਪ੍ਰਤੀਨਿਧ

ਹੈ। ਫ਼ਲਸਫ਼ਾ ਜੀਵਨ-ਜਾਚ ਨਾ ਸਿਖਾਏ, ਕਦਰਾਂ-ਕੀਮਤਾਂ ਦੀ ਸੂਝ ਨਾ ਦੇਵੇ, ਮਨੁੱਖਤਾ ਨੂੰ ਆਪਣੀ ਹੋਣੀ ਬਾਰੇ ਸੁਚੇਤ ਨਾ ਕਰੇ ਤਾਂ ਸਮੁੱਚੇ ਵਿਸ਼ਵ ਜਾਂ ਪਰਾਭੌਤਿਕ ਹਸਤੀ ਸੰਬੰਧੀ ਇਸ ਦੀ ਕਿਆਸਕਾਰੀ ਮਨੁੱਖੀ ਜੀਵਨ ਲਈ ਅਰਥਹੀਣ ਹੋਵੇਗੀ। ਕਿਸੇ ਧਰਮ ਗ੍ਰੰਥ ਦੀ ਬਾਣੀ ਦਾ ਅਧਿਐਨ ਦੋ ਤਰ੍ਹਾਂ ਹੁੰਦਾ ਹੈ—ਪਹਿਲਾ ਸ਼ਰਧਾ ਤੇ ਵਿਸ਼ਵਾਸ ਨਾਲ, ਦੂਜਾ ਬੁੱਧ-ਬਿਬੇਕ ਨਾਲ। ਦਾਰਸ਼ਨਿਕ ਵਿਧੀ ਸਮੁੱਚੇ ਰੂਪ ਵਿਚ ਵਿਵੇਕਸ਼ੀਲ ਵਿਧੀ ਹੈ ਅਤੇ ਦਰਸ਼ਨ ਬੌਧਿਕਤਾ ਦੇ ਲੜ ਨੂੰ ਪੀਡੀ ਗੰਢ ਪਾ ਕੇ ਰੱਖਦਾ ਹੈ। ਜਦੋਂ ਅਸੀਂ ਬਾਬਰਵਾਣੀ ਦੇ ਇਹਨਾਂ ਸ਼ਬਦਾਂ ਦਾ ਇਸ ਵਿਧੀ ਰਾਹੀਂ ਅਧਿਐਨ ਕਰਦੇ ਹਾਂ ਤਾਂ ਹੇਠ ਲਿਖੇ ਵਿਚਾਰ ਸਾਹਮਣੇ ਆਉਂਦੇ ਹਨ।

ਬਾਬਰਵਾਣੀ ਦਾ ਧਰਮ-ਦਰਸ਼ਨ ਪੱਖ ਤੋਂ ਵਿਚਾਰ ਕਰਦਿਆਂ ਅਕਾਲ ਪੁਰਖ ਤੇ ਮਨੁੱਖ ਦੋ ਧਿਰਾਂ ਸਾਹਮਣੇ ਆਉਂਦੀਆਂ ਹਨ। ਮਨੁੱਖ ਤੇ ਅਕਾਲ ਪੁਰਖ ਵਿਚ ਪਈ ਵਿੱਥ ਨੂੰ ਮਿਟਾ ਕੇ ਸਾਂਝ ਤੇ ਇਕਮਿਕਤਾ ਗੁਰਬਾਣੀ ਦਾ ਆਸ਼ਾ ਹੈ। ਇਹ ਸਾਂਝ ਕਿਵੇਂ ਟੁੱਟਦੀ ਹੈ, ਮਨੁੱਖ ਦੀ ਹੋਣੀ ਦੀ ਇਹ ਸਮੱਸਿਆ ਇਸ ਬਾਣੀ ਵਿਚ ਪੇਸ਼ ਹੋਈ ਹੈ। ਬੁਨਿਆਦੀ ਪ੍ਰਸ਼ਨਾਂ ਵਿਚ ਅਕਾਲ ਪੁਰਖ ਤੇ ਮਨੁੱਖ ਵਿਚ ਹਸਤੀ ਤੇ ਹੋਂਦ ਦੀ ਸਮੱਸਿਆ ਉੱਘੜ ਕੇ ਮੁੱਖ ਰੂਪ ਵਿਚ ਸਾਹਮਣੇ ਆਉਂਦੀ ਹੈ। ਅਕਾਲ ਪੁਰਖ ਦੀ ਬੇਅੰਤਤਾ, ਅਸੀਮ ਸ਼ਕਤੀਆਂ ਤੇ ਖ਼ੁਸ਼ੀ ਇਕ ਪਾਸੇ ਹੈ, ਦੂਜੇ ਪਾਸੇ ਮਨੁੱਖ ਦੀ ਆਪਣੀ ਹੋਣੀ, ਉਸ ਦੁਆਰਾ ਸਹੇੜੇ ਜਾਂ ਕੀਤੇ ਕਾਰਜਾਂ ਅਤੇ ਉਸ ਤੋਂ ਜੋ ਉਸ ਦਾ ਸੁਭਾਅ ਬਣਦਾ ਹੈ, ਬਾਰੇ ਚਰਚਾ ਇਸ ਬਾਣੀ ਵਿਚ ਹੋਈ ਹੈ। ਮਨੁੱਖ ਦੀ ਹੋਣੀ ਨੂੰ ਲਾਚਾਰ ਬਣਾਉਣ ਦੇ ਸਹਾਇਕ ਕਾਰਨ ਵੀ ਸਾਹਮਣੇ ਆਉਂਦੇ ਹਨ। ਇਸ ਦੇ ਸੰਕੇਤਕ ਹੱਲ ਵੀ ਇਸ ਵਿਚ ਸੰਮਿਲਤ ਹਨ।

ਅਕਾਲ ਪੁਰਖ ਦੇ ਸਰੂਪ ਨੂੰ ਚਿਤਰਦਿਆਂ ਬਾਬਰਵਾਣੀ ਵਿਚ ਉਸ ਨੂੰ 'ਆਦਿ', ਮੁੱਢ ਮੰਨਿਆ ਗਿਆ ਹੈ, ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਉਹ ਬੇਅੰਤ ਹੈ ਅਤੇ ਕਈ ਤਰ੍ਹਾਂ ਦੇ ਕੌਤਕਾਂ ਨੂੰ ਵਰਤਾਉਂਦਾ ਹੈ। ਇਹਨਾਂ ਕੌਤਕਾਂ ਦਾ ਭੇਦ ਮਨੁੱਖ ਦੇ ਪਹੁੰਚ ਖੇਤਰ ਤੋਂ ਪਰੇ ਹੈ।

**ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

ਉਸ ਦੇ ਭਾਣੇ ਜਾਂ ਕੌਤਕ ਭਾਵੇਂ ਬੇਅੰਤ ਹਨ, ਉਹਨਾਂ ਦੀ ਥਾਹ ਵੀ ਅਸੰਭਵ ਹੈ। ਉਸ ਸਰਬ-ਸਮਰੱਥ ਪ੍ਰਭੂ ਨੂੰ ਜੋ ਭਾਅ ਜਾਵੇ ਜਾਂ ਚੰਗਾ ਲੱਗੇ ਤਾਂ ਉਹ ਵਡਿਆਈਆਂ ਦੇ ਭੰਡਾਰ ਵੀ ਬਖ਼ਸ਼ ਦਿੰਦਾ ਹੈ। ਜੇ ਉਸ ਦੀ ਰਜ਼ਾ ਹੋਵੇ ਤਾਂ ਵਡਿਆਈਆਂ ਖੋਹ ਕੇ ਸਜ਼ਾ ਵੀ ਦੇ ਸਕਦਾ ਹੈ:

**ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਹਿ ਸਜਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

ਅਕਾਲ ਪੁਰਖ ਸਭ ਨੂੰ ਆਪਣੀ ਇੱਛਾ ਅਨੁਸਾਰ ਰਜ਼ਾ ਵਿਚ ਚਲਾਉਂਦਾ ਹੈ। ਸਭ ਕਾਰਜ ਉਸ ਦੀ ਮਰਜ਼ੀ ਅਨੁਸਾਰ ਹੁੰਦੇ ਹਨ। ਸਭ ਦੁੱਖ ਸੁੱਖ ਉਸ ਦੇ ਭਾਣੇ ਅਨੁਸਾਰ ਹੀ ਮਿਲਦੇ ਹਨ:

**ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥**
**ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੮)*

ਅਕਾਲ ਪੁਰਖ ਆਪਣੀ ਮਰਜ਼ੀ ਦਾ ਪ੍ਰਗਟਾਵਾ ਕਰਨ ਦਾ ਢੰਗ ਆਪੇ ਬਣਾ ਲੈਂਦਾ ਹੈ:

**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੦)*

ਬਾਬਰਵਾਣੀ ਅਨੁਸਾਰ ਅਕਾਲ ਪੁਰਖ ਹੀ ਸੰਸਾਰ ਦਾ ਕਰਤਾ ਹੈ। ਗੁਰਵਾਕ ਹੈ:

**ਕਰਤਾ ਤੂੰ ਸਭਨਾ ਕਾ ਸੋਈ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੦)*

ਸਭ ਰੰਗ-ਤਮਾਸ਼ੇ ਅਕਾਲ ਪੁਰਖ ਦੇ ਬਣਾਏ ਹੋਏ ਹਨ। ਉਸ ਨੇ ਹੀ ਸੰਸਾਰ ਨੂੰ ਮਾਇਆ ਦੇ ਮੋਹ ਵਿਚ ਪਰਵਿਰਤ ਕੀਤਾ ਹੋਇਆ ਹੈ ਪਰ ਉਹ ਖ਼ੁਦ ਨਿਰਲੇਪ ਰਹਿ ਕੇ ਸਭ ਘਟਨਾਵਾਂ ਤੇ ਰੰਗ-ਤਮਾਸ਼ਿਆਂ ਨੂੰ ਦੇਖਦਾ ਹੈ:

**ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੨੩)*

ਅਕਾਲ ਪੁਰਖ ਦੇ ਨਿਯਮ ਅਟੱਲ ਹਨ, ਉਸ ਦਾ ਨਿਆਉਂ ਅਟੱਲ ਹੈ। ਉਹ ਛਿਨ-ਪਲ ਵਿਚ ਜਗਤ ਨੂੰ ਪੈਦਾ ਅਤੇ ਤਬਾਹ ਕਰਨ ਦੇ ਸਮਰੱਥ ਹੈ। ਇਸ ਤਰ੍ਹਾਂ ਅਕਾਲ ਪੁਰਖ ਨੂੰ ਬਾਬਰਵਾਣੀ ਵਿਚ ਸਰਬ-ਸਮਰੱਥ ਸ਼ਕਤੀ ਵੱਜੋਂ ਮੰਨਿਆ ਗਿਆ ਹੈ।

ਇਸ ਸਰਬ-ਸਮਰੱਥ ਸ਼ਕਤੀਮਾਨ ਅਕਾਲ ਪੁਰਖ ਨਾਲ ਮਨੁੱਖ ਦਾ ਮਿਲਾਪ ਜ਼ਰੂਰੀ ਹੈ। ਜਦੋਂ ਮਿਲਾਪ ਟੁੱਟ ਜਾਂਦਾ ਹੈ ਤਾਂ ਖ਼ੁਆਰੀ ਸ਼ੁਰੂ ਹੋ ਜਾਂਦੀ ਹੈ। ਇਹ ਖ਼ੁਆਰੀ ਹੀ ਬਾਬਰਵਾਣੀ ਦਾ ਰੂਪ ਧਾਰਨ ਕਰ ਲੈਂਦੀ ਹੈ। ਇਸ ਖ਼ੁਆਰੀ ਦਾ ਕਾਰਨ ਅਕਾਲ ਪੁਰਖ ਦੇ ਨਾਮ ਨੂੰ ਭੁੱਲਣਾ ਜਾਂ ਵਿਸਾਰਨਾ ਹੈ:

**ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥.....**
**ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

ਇਹ ਬਾਬ ਜਾਂ ਖ਼ੁਆਰੀ ਦਾ ਮੁੱਖ ਕਾਰਨ ਜਿਥੇ ਉਸ ਪ੍ਰਭੂ ਨੂੰ ਭੁਲਾਉਣਾ ਹੈ, ਉਥੇ ਇਸ ਦੇ ਸਹਾਇਕ ਕਾਰਨ ਵੀ ਹਨ। ਇਹਨਾਂ ਸਹਾਇਕ ਕਾਰਨਾਂ ਵਿਚ ਮਾਇਆ, ਹਉਮੈ, ਹੰਕਾਰ ਅਤੇ ਦੁਨਿਆਵੀ ਰੰਗ-ਤਮਾਸ਼ੇ ਆਦਿ ਸ਼ਾਮਲ ਹਨ। ਮਾਇਆ ਤੇ ਹੰਕਾਰ ਆਦਿ ਵਿਕਾਰਾਂ ਦੇ ਕਾਰਨ ਹੀ ਉਸ ਦਾ ਚੇਤਾ ਵਿਸਰਦਾ ਹੈ। ਬਾਬਰਵਾਣੀ ਅਨੁਸਾਰ ਮਾਇਆ ਦੇ ਕਾਰਨ ਹੀ ਖ਼ੁਆਰੀ ਹੁੰਦੀ ਹੈ:

**ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

ਦਾਰਸ਼ਨਿਕ ਪਰਿਪੇਖ ਵਿਚ 'ਮਾਇਆ' ਇਕ ਮਹੱਤਵਪੂਰਣ ਅਰਥ ਰੱਖਦੀ ਹੈ। ਮਾਇਆ ਦੀ ਲੱਛਣ-ਪ੍ਰਕ੍ਰਿਤੀ ਇਹ ਹੈ ਕਿ ਇਹ ਪਾਪਾਂ ਤੋਂ ਬਿਨਾਂ ਇਕੱਠੀ ਨਹੀਂ ਹੁੰਦੀ ਅਤੇ ਇਕੱਠੀ ਕਰਨ ਵਾਲੇ ਦੀ ਮੌਤ ਦੇ ਨਾਲ ਹੀ ਸਾਥ ਛੱਡ ਦਿੰਦੀ ਹੈ:

**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

ਅਕਾਲ ਪੁਰਖ ਨਾਲ ਸੰਬੰਧ ਟੁੱਟਣ ਜਾਂ ਨਾ ਬਣਨ ਦੇਣ ਵਿਚ ਮਨੁੱਖ ਦੀ ਹਉਮੈ ਅਤੇ ਹੰਕਾਰ ਪ੍ਰਮੁੱਖ ਹਨ। ਬਾਬਰਵਾਣੀ ਦੇ ਧਰਮ ਦਰਸ਼ਨ ਪਰਿਪੇਖ ਵਿਚ ਇਸ ਦੀ ਪ੍ਰਕ੍ਰਿਤੀ ਤੇ ਕਾਰਨ ਨੂੰ ਵੇਖਿਆ ਜਾ ਸਕਦਾ ਹੈ। ਮਾਇਆ ਦੇ ਪ੍ਰਭਾਵ ਕਰਕੇ ਮਨੁੱਖ ਵਿਕਾਰੀ ਹੋ ਜਾਂਦਾ ਹੈ। ਇਹਨਾਂ ਵਿਕਾਰਾਂ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਪ੍ਰਮੁੱਖ ਹਨ। ਪਰ ਹੰਕਾਰ ਦਾ ਵਿਕਾਰ ਸਭ ਤੋਂ ਵੱਧ ਆਦਮੀ ਉੱਤੇ ਪ੍ਰਭਾਵੀ ਹੁੰਦਾ ਹੈ। ਬਾਬਰਵਾਣੀ ਅਨੁਸਾਰ ਮਨੁੱਖ ਕਈ ਤਰ੍ਹਾਂ ਦੇ ਹੰਕਾਰ ਵਿਚ ਫਸ ਜਾਂਦਾ ਹੈ। ਇਹਨਾਂ ਵਿਚ ਧਨ ਦਾ ਹੰਕਾਰ, ਜੋਬਨ ਤੇ ਰੂਪ ਦਾ ਹੰਕਾਰ, ਰਾਜ-ਸ਼ਕਤੀ ਦਾ ਹੰਕਾਰ, ਕੋਠੇ ਮੰਡਪਾਂ ਦਾ ਹੰਕਾਰ, ਉੱਚੀ ਕੁਲ-ਜਾਤ ਦਾ ਹੰਕਾਰ ਆਦਿ ਪ੍ਰਮੁੱਖ ਹਨ:

**ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

ਅਕਾਲ ਪੁਰਖ ਨੂੰ ਛੱਡ ਦੁਨਿਆਵੀ ਰੰਗ-ਤਮਾਸ਼ਿਆਂ ਵਿਚ ਡੁੱਬਣ, ਕਾਮ, ਲੋਭ, ਮੋਹ, ਆਦਿ ਵਿਕਾਰਾਂ ਵਿਚ ਲੁਪਤ ਹੋ ਜਾਣ ਨਾਲ ਵੀ ਖ਼ੁਆਰੀ ਹੁੰਦੀ ਹੈ। ਬਾਬਰਵਾਣੀ ਦੇ ਇਹਨਾਂ ਸ਼ਬਦਾਂ ਵਿਚ ਬੜਾ ਸਪਸ਼ਟ ਉੱਲੇਖ ਹੈ ਕਿ ਦੁਨਿਆਵੀ ਰੰਗ-ਤਮਾਸ਼ਿਆਂ ਵਿਚ ਮਸਤ ਹੋ ਕੇ ਪ੍ਰਭੂ ਦਾ ਕਦੀ ਚੇਤਾ ਨਹੀਂ ਕੀਤਾ :

**ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥**

..... ..... ..... ..... .....

**ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ॥**
**ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ॥**
**ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ॥**

..... ..... ..... ..... .....

**ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

**ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

ਇਕ ਹੋਰ ਪੱਖ ਜੋ ਇਹਨਾਂ ਸ਼ਬਦਾਂ ਤੋਂ ਸਾਹਮਣੇ ਆਉਂਦਾ ਹੈ, ਉਹ ਇਹ ਹੈ ਕਿ ਪ੍ਰਭੂ ਦਾ ਸਿਮਰਨ ਕਰਨ ਦੀ ਕੋਈ ਵਿਸ਼ੇਸ਼ ਉਮਰ, ਜਾਤ, ਧਰਮ, ਲਿੰਗ ਭੇਦਤਾ ਨਹੀਂ ਹੈ ਕਿਉਂਕਿ ਜਦੋਂ ਕਿਤੇ ਉਹ ਆਪਣਾ ਭਾਣਾ ਵਰਤਾਉਂਦਾ ਹੈ ਤਾਂ ਸਭ ਬੱਚੇ, ਬਾਲ, ਨੌਜੁਆਨ, ਬੁੱਢੇ, ਇਸਤਰੀਆਂ, ਮਰਦ, ਸਭ ਧਰਮਾਂ ਦੇ ਲੋਕ, ਅਮੀਰਾਂ-ਗ਼ਰੀਬਾਂ ਨੂੰ ਇਹ ਕਸ਼ਟ ਸਹਿਣਾ ਪੈਂਦਾ ਹੈ। ਇਹ ਇਸ ਸ਼ਬਦ ਤੋਂ ਸਪਸ਼ਟ ਹੈ :

**ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥**
**ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੮)*

ਬਾਬਰਵਾਣੀ ਦੇ ਇਹਨਾਂ ਸ਼ਬਦਾਂ ਵਿਚ ਗੁਰੂ ਨਾਨਕ ਸਾਹਿਬ ਨੇ ਸੱਚੀ ਗੱਲ, ਸੱਚੀ ਕਹਾਣੀ ਠੀਕ ਸਮੇਂ ਲੋਕਾਂ ਨੂੰ ਇਹ ਦੱਸੀ ਕਿ ਜੇਕਰ ਪਰਮਾਤਮਾ ਦਾ ਸਿਮਰਨ ਸਮੇਂ ਸਿਰ ਕੀਤਾ ਹੁੰਦਾ ਤਾਂ ਇਹ ਬਾਬ ਨਾ ਹੁੰਦੀ। ਮਨੁੱਖ ਦੀ ਇਹ ਤਰਾਸਦੀ ਹੈ ਕਿ ਉਸ ਨੂੰ ਰੱਬ ਉਦੋਂ ਚੇਤੇ ਆਉਂਦਾ ਹੈ ਜਦੋਂ ਉਸ ਉੱਤੇ ਕੋਈ ਭੀੜ ਬਣ ਜਾਵੇ, ਆਫ਼ਤ ਆ ਜਾਵੇ। ਉਂਜ ਤਾਂ ਬੱਸ 'ਮੈਂ ਹੀ ਹਾਂ' ਦੀ ਹਉਮੈ ਵਿਚ ਗ੍ਰਸਤ ਹੋਇਆ ਰਹਿੰਦਾ ਹੈ। ਬਾਬਰਵਾਣੀ ਅਨੁਸਾਰ ਪਿੱਛੋਂ ਆਰਾਧਣਾ ਤਾਂ ਵਕਤ ਤੋਂ ਖੁੰਝੀ ਗੱਲ ਹੀ ਹੁੰਦੀ ਹੈ :

**ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

ਪਿੱਛੋਂ ਕੀਤੀਆਂ ਮਿੰਨਤਾਂ, ਅਰਜ਼ੋਈਆਂ ਕਿਸੇ ਕੰਮ ਨਹੀਂ ਆਉਂਦੀਆਂ।

**ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥**
**ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥**
**ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੪੧੭-੧੮)*

ਉਪਰੋਕਤ ਚਰਚਾ ਦਾ ਸਾਰ ਇਹ ਹੈ ਕਿ ਬਾਬਰਵਾਣੀ ਮਨੁੱਖ ਨੂੰ ਚੇਤਾਵਨੀ ਦਿੰਦੀ ਹੈ ਕਿ ਪ੍ਰਭੂ ਨੂੰ ਵਿਸਾਰਨ ਨਾਲ ਹੀ ਬਾਬ ਹੁੰਦੀ ਹੈ, ਖ਼ੁਆਰੀ ਮਿਲਦੀ ਹੈ। ਦੂਜੀ ਸਿਧਾਂਤਕ ਗੱਲ ਇਹ ਹੈ ਕਿ ਅਕਾਲ ਪੁਰਖ ਹੀ ਸਭ ਕੁਝ ਕਰਨ ਦੇ ਸਮੱਰਥ ਹੈ। ਕਿਸੇ ਤਰ੍ਹਾਂ ਦਾ ਗਿਲਾ ਜਾਂ ਦੁੱਖ ਪ੍ਰਗਟ ਕਰਨਾ ਯੋਗ ਨਹੀਂ। ਗੁਰੂ ਨਾਨਕ ਸਾਹਿਬ ਜੀ ਦੇ ਇਹ ਫ਼ੁਰਮਾਨ ਰੱਬੀ ਹੁਕਮ ਦੇ ਸੰਦਰਭ ਵਿਚ ਹਨ। ਇਹ ਉਸ ਦੀ ਮੌਜ ਹੈ, ਜਿਵੇਂ ਉਹ ਚਾਹੁੰਦਾ ਹੈ ਸੰਸਾਰ ਨੂੰ ਚਲਾਉਂਦਾ ਹੈ। ਗੁਰਮਤਿ ਕੇਵਲ ਇਸ ਭਾਣੇ ਨੂੰ ਮੰਨਣ ਵਿਚ ਹੀ ਹੈ। ਪਾਤਿਸ਼ਾਹ ਅਖ਼ੀਰ ਵਿਚ ਇਹੀ ਫ਼ੁਰਮਾਉਂਦੇ ਹਨ:

**ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥**
**ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥**
**ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੮)*

**ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੧੭)*

**ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੦)*

# ਜੋਗ ਮਤ ਦੀ ਜੁਗਤਿ
## (ਸਿਧ ਗੋਸਟਿ ਦੇ ਸੰਦਰਭ ਵਿਚ)

'ਸਿਧ ਗੋਸਟਿ' ਇਕ ਪ੍ਰਸਿੱਧ ਗੂੜ੍ਹ ਦਾਰਸ਼ਨਿਕ ਵਿਚਾਰਾਂ ਵਾਲੀ ਰਚਨਾ ਹੈ, ਜੋ ਰਾਗ ਰਾਮਕਲੀ ਵਿਚ ਦਰਜ ਹੈ। ਇਸ ਬਾਣੀ ਵਿਚ ਗੁਰੂ ਨਾਨਕ ਸਾਹਿਬ ਜੀ ਨੇ ਗੋਸਟਿ (ਗੋਸ਼ਟੀ) ਨੂੰ ਆਧਾਰ ਬਣਾ ਕੇ ਆਪਣੇ ਅਧਿਆਤਮਿਕ ਵਿਚਾਰਾਂ ਨੂੰ ਪ੍ਰਗਟਾਇਆ ਹੈ। ਸਿਧ ਗੋਸਟਿ ਦਾਰਸ਼ਨਿਕ ਪੱਖ ਤੋਂ ਸ੍ਰੇਸ਼ਟ ਰਚਨਾ ਹੈ। ਭਾਵੇਂ ਉਹ ਪੱਖ ਪਰਮਾਤਮਾ, ਸ੍ਰਿਸ਼ਟੀ ਰਚਨਾ, ਮਨੁੱਖ ਜਾਂ ਸੁੰਨ ਅਵਸਥਾ ਨਾਲ ਸੰਬੰਧਿਤ ਹੈ ਜਾਂ ਦਾਰਸ਼ਨਿਕ ਸੰਪ੍ਰਦਾਇ (ਯੋਗ ਪਾਤੰਜਲੀ) ਦੀ ਨਵੀਨ ਵਿਆਖਿਆ ਨਾਲ, ਸਿਧ ਗੋਸਟਿ ਪੇਸ਼ਕਾਰੀ ਦਾ ਇਕ ਉੱਤਮ ਨਮੂਨਾ ਹੈ। ਇਸ ਵਿਚ ਗੁਰੂ ਨਾਨਕ ਸਾਹਿਬ ਨੂੰ ਸਿੱਧ-ਨਾਥਾਂ ਦੀਆਂ ਸਰੀਰਕ ਕਿਰਿਆਵਾਂ ਦੀ ਥਾਂ ਨਾਮ ਵਿਚ ਰੰਗੀਜ ਕੇ ਸਹਿਜ ਅਵਸਥਾ ਦਾ ਆਨੰਦ ਮਾਣਦੇ ਹੋਏ ਪਰਮ ਸੱਤਾ ਵਿਚ ਗੁਰਮਤਿ ਅਨੁਸਾਰ ਵਿਲੀਨਤਾ ਦਾ ਢੰਗ ਦੱਸਿਆ ਹੈ।

'ਗੋਸਟਿ' ਦਾ ਅਰਥ 'ਸਭਾ ਵਿਚ ਵਾਰਤਾਲਾਪ' ਹੈ। ਡਾ. ਜੀਤ ਸਿੰਘ ਸੀਤਲ ਅਨੁਸਾਰ 'ਗੋਸਟਿ' ਸਾਹਿਤ ਦਾ ਰੂਪ ਹੈ। ਗੋਸਟਿ ਦਾ ਇਤਿਹਾਸ ਸੰਸਾਰ ਸਾਹਿਤ ਵਿਚ ਪੁਰਾਤਨ ਸਮਿਆਂ ਤੋਂ ਚਲਿਆ ਆ ਰਿਹਾ ਹੈ। ਗੋਸ਼ਟੀ ਦਾ ਵਿਸ਼ਾ ਹਮੇਸ਼ਾ ਵਧੇਰੇ ਕਰਕੇ ਅਧਿਆਤਮਕ, ਦੈਵੀ, ਦਾਰਸ਼ਨਿਕ ਤੇ ਉਦੇਸ਼ਾਤਮਕ ਰਿਹਾ ਹੈ। ਇਸ ਦਾ ਪਹਿਲਾ ਰੂਪ ਸਾਧਾਰਣ ਗੱਲਬਾਤ ਜਾਂ ਸੰਵਾਦ ਸੀ। ਇਕ ਜਗਿਆਸੂ ਦੇ ਮਨ ਵਿਚ ਕੁਝ ਸ਼ੰਕੇ ਉੱਠਦੇ ਹਨ, ਜਿਨ੍ਹਾਂ ਨੂੰ ਨਵਿਰਤ ਕਰਨ ਲਈ ਉਹ ਆਪਣੇ ਗੁਰੂ ਕੋਲ ਜਾਂਦਾ ਹੈ। ਇਸ ਤਰ੍ਹਾਂ ਅਧਿਆਤਮਕ ਸ਼ੰਕੇ ਨਿਵਾਰਨ ਲਈ ਗੱਲਬਾਤ ਗੋਸ਼ਟੀ ਅਖਵਾਉਣ ਲੱਗੀ। ਡਾ. ਤਾਰਨ ਸਿੰਘ ਦਾ ਵਿਚਾਰ ਹੈ ਕਿ ਗੁਰੂ ਨਾਨਕ ਸਾਹਿਬ ਜੀ ਦੀਆਂ ਅਨੇਕਾਂ ਲੋਕਾਂ ਨਾਲ ਹੋਈਆਂ ਗੋਸ਼ਟਾਂ ਦਾ ਹਾਲ ਜਨਮਸਾਖੀਆਂ ਵਿਚ ਦਿੱਤਾ ਹੋਇਆ ਹੈ। ਆਪ ਦੀਆਂ ਗੋਸ਼ਟਾਂ ਹਿੰਦੂ, ਮੁਸਲਮਾਨ ਫ਼ਕੀਰਾਂ ਤੇ ਜੋਗੀਆਂ ਨਾਲ ਹੁੰਦੀਆਂ ਰਹੀਆਂ। ਮਿਹਰਬਾਨ ਰਚਿਤ ਜਨਮਸਾਖੀ ਵਿਚ ਕੁਝ ਸੈ (ਸੌ) ਗੋਸ਼ਟਾਂ ਦਿੱਤੀਆਂ ਹਨ ਜੋ ਗੁਰੂ ਨਾਨਕ ਸਾਹਿਬ ਦੀਆਂ ਲੋਕਾਂ ਨਾਲ ਹੋਈਆਂ। ਇਸ ਪ੍ਰਕਾਰ ਗੋਸਟਿ ਵਿਚ ਗੱਲਬਾਤ ਜਾਂ ਵਾਰਤਾਲਾਪ ਹੁੰਦੀ ਹੈ।

ਸਿਧ ਗੋਸਟਿ ਕਿਥੇ ਹੋਈ, ਇਸ ਬਾਰੇ ਸਾਖੀਕਾਰਾਂ ਤੇ ਵਿਦਵਾਨਾਂ ਦੇ ਵਿਚਾਰਾਂ ਵਿਚ ਅੰਤਰ ਹੈ। 'ਪੁਰਾਤਨ ਜਨਮਸਾਖੀ' ਅਨੁਸਾਰ ਗੋਸਟਿ ਗੋਰਖ ਹੱਟੜੀ ਵਿਚ ਹੋਈ। ਸਰੂਪ ਦਾਸ ਭੱਲਾ ਸਿਧ ਗੋਸਟਿ ਤ੍ਰਿਯਾ ਰਾਜ ਦੇ ਗੰਦਲੀ ਬਨ ਵਿਚ ਹੋਈ ਲਿਖਦਾ ਹੈ। ਵਿਦਵਾਨਾਂ ਦੀ ਆਮ ਰਾਇ ਭਾਈ ਗੁਰਦਾਸ ਜੀ ਦੀ ਗਵਾਹੀ ਨੂੰ ਠੀਕ ਮੰਨਦੀ ਹੈ, ਜਿਨ੍ਹਾਂ ਵਿਚ ਪ੍ਰੋਫ਼ੈਸਰ ਸਾਹਿਬ ਸਿੰਘ, ਡਾ. ਤਾਰਨ ਸਿੰਘ, ਭਾਈ ਜੋਧ ਸਿੰਘ ਆਦਿ ਸ਼ਾਮਲ ਹਨ। ਭਾਈ ਗੁਰਦਾਸ ਜੀ ਸਿਧ ਗੋਸਟਿ ਸੁਮੇਰ ਪਰਬਤ 'ਤੇ ਹੋਈ ਮੰਨਦੇ ਹਨ।

ਅਸਲ ਵਿਚ ਗੁਰੂ ਸਾਹਿਬ ਨੇ ਸਿਧ ਜੋਗੀਆਂ ਨਾਲ ਜਿਥੇ ਜਿਥੇ ਵਾਰਤਾਲਾਪ ਕੀਤੀ, ਭਾਵੇਂ ਉਹ ਗੋਰਖ ਹੱਟੜੀ, ਸੁਮੇਰ ਪਰਬਤ ਜਾਂ ਕਿਤੇ ਹੋਰ, ਉਹ ਸਾਰੀ ਗੱਲਬਾਤ ਨੂੰ ਤਰਤੀਬ ਦੇ ਕੇ ਸਿਧ ਗੋਸਟਿ ਬਾਣੀ ਦੀ ਰਚਨਾ ਕੀਤੀ।

## ਸਿੱਧਾਂ ਅਤੇ ਜੋਗ ਸੰਬੰਧੀ ਸੰਖਿਪਤ ਪਰੀਚੈ

ਗੁਰਬਾਣੀ ਵਿਚ ਸਿਧ, ਜੋਗੀ, ਨਾਥ, ਅਵਧੂਤ ਆਦਿ ਸਮਾਨ-ਅਰਥਕ ਸ਼ਬਦ ਹਨ। ਨਾਥ ਸੰਪ੍ਰਦਾਇ ਸੰਬੰਧੀ ਉੱਘੇ ਵਿਦਵਾਨ ਹਜ਼ਾਰੀ ਪ੍ਰਸਾਦਿ ਦਿਵੇਦੀ ਅਨੁਸਾਰ 'ਬ੍ਰਹਮਨੰਦ ਇਸ ਸੰਪ੍ਰਦਾਇ ਨੂੰ ਨਾਥ ਸੰਪ੍ਰਦਾਇ ਦੇ ਨਾਮ ਤੋਂ ਹੀ ਜਾਣਦੇ ਸਨ। ਭਿੰਨ ਭਿੰਨ ਗ੍ਰੰਥਾਂ ਵਿਚ ਇਹ ਉਲੇਖ ਮਿਲਦਾ ਹੈ ਕਿ ਇਹ ਮਤ 'ਨਾਥੋਕਤ' ਅਰਥਾਤ ਨਾਥਾਂ ਦੁਆਰਾ ਰਚਿਤ ਹੈ। ਪਰ ਸੰਪ੍ਰਦਾਇ ਵਿਚ ਜ਼ਿਆਦਾ ਪ੍ਰਚੱਲਤ ਸ਼ਬਦ ਸਿਧ ਮਤ, ਸਿਧ ਮਾਰਗ, ਯੋਗ ਮਾਰਗ, ਯੋਗ ਸੰਪ੍ਰਦਾਇ ਅਤੇ ਅਵਧੂਤ ਸੰਪ੍ਰਦਾਇ ਹਨ। ਇਸ ਮਤ ਦੇ ਯੋਗ ਮਤ ਤੇ ਯੋਗ ਸੰਪ੍ਰਦਾਇ ਨਾਮ ਸਾਰਥਕ ਹੀ ਹਨ, ਕਿਉਂਕਿ ਇਸ ਦਾ ਮੁੱਖ ਧਰਮ ਹੀ ਯੋਗ-ਅਭਿਆਸ ਹੈ। ਆਪਣੇ ਮਾਰਗ ਨੂੰ ਇਹ ਲੋਕ ਸਿਧ ਜਾਂ ਸਿਧ ਮਾਰਗ ਇਸ ਲਈ ਕਹਿੰਦੇ ਹਨ ਕਿ ਇਹਨਾਂ ਦੇ ਮਤ ਦੇ ਨਾਥ ਹੀ ਸਿਧ ਹਨ। ਸਿੱਧੀ ਪ੍ਰਾਪਤ ਕਰ ਚੁੱਕੇ ਨਾਥ ਨੂੰ ਹੀ ਸਿੱਧ ਕਿਹਾ ਜਾਂਦਾ ਸੀ।' ਸਿਧ ਜੋਗੀਆਂ ਦਾ ਪ੍ਰਸਿੱਧ ਤੇ ਪ੍ਰਮਾਣਿਕ ਗ੍ਰੰਥ 'ਸਿਧ ਸਿਧਾਂਤ ਪਧਤੀ' ਹੈ। ਨਾਥਾਂ ਬਾਰੇ ਡਾ. ਦਿਵੇਦੀ ਹੁਰੀਂ ਉਲੇਖ ਕਰਦੇ ਹਨ ਕਿ 'ਇਹ ਸਿਧ ਮਾਰਗ ਨਾਥ ਮਾਰਗ ਹੀ ਹੈ। 'ਨਾ' ਦਾ ਅਰਥ ਹੈ ਅਨਾਦਿ ਰੂਪ ਅਤੇ 'ਥ' ਦਾ ਅਰਥ ਹੈ ਤਿੰਨਾਂ ਭਵਨਾਂ ਵਿਚ ਸਥਾਪਿਤ ਹੋਣਾ। ਇਸ ਤਰ੍ਹਾਂ ਨਾਥ ਦਾ ਅਰਥ ਉਹ ਅਨਾਦਿ ਭਵਨ ਹੈ ਜੋ ਤਿੰਨਾਂ ਭਵਨਾਂ ਦੀ ਸਥਿਤੀ ਦਾ ਕਾਰਣ ਹੈ। ਡਾ. ਸਰਨਾਮ ਸਿੰਘ ਸਰਮਾ ਜ਼ਿਕਰ ਕਰਦੇ ਹਨ ਕਿ 'ਨਾਥ ਪੰਥ ਵਜਰਯਾਨ ਤੇ ਸਹਿਜਯਾਨ ਦੀ ਹੀ ਪ੍ਰਤੀਕ੍ਰਿਆ ਮੰਨੀ ਜਾਂਦੀ ਹੈ।' ਰਾਹੁਲ ਜੀ ਨੇ ਤਾਂ ਨਾਥ ਪੰਥ ਦੇ ਪ੍ਰਧਾਨ ਆਚਾਰੀਆ ਗੋਰਖ ਨਾਥ ਨੂੰ ਵਜਰਯਾਨ ਦਾ ਹੀ ਆਚਾਰੀਆ ਕਿਹਾ ਹੈ। ਉਂਝ ਤਾਂ ਇਸ ਸੰਪ੍ਰਦਾਇ ਦੇ ਪਹਿਲੇ ਮੋਢੀ ਭਗਵਾਨ ਸ਼ੰਕਰ ਮੰਨੇ ਜਾਂਦੇ ਹਨ ਪਰ ਇਸ ਦੇ ਪੁਨਰ ਨਿਰਮਾਣ ਦਾ ਸਿਹਰਾ ਗੋਰਖ ਨਾਥ ਦੇ ਸਿਰ ਹੀ ਮੰਨਿਆ ਜਾਂਦਾ ਹੈ। ਇਸ ਸੰਪ੍ਰਦਾਇ ਦਾ ਜਨਮ ਸਿੱਧਾਂ ਦੇ ਵਿਭਿਤਸ ਤੇ ਤਾਮਸਿਕ ਸਾਧਨਾ ਪ੍ਰਾਪਤੀ ਦੀ ਪ੍ਰਤੀਕਿਰਿਆ ਦੇ ਰੂਪ ਵਿਚ ਹੋਣ ਨਾਲ ਇਸ ਵਿਚ ਸਦਾਚਾਰ ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ। ਕਿਸੇ ਸਮੇਂ ਇਸ ਸੰਪ੍ਰਦਾਇ ਦਾ ਬੜਾ ਪ੍ਰਭਾਵ ਸੀ। ਅਨੇਕਾਂ ਸਵਰਣ ਅਤੇ ਅਵਰਣ ਲੋਕ ਇਸ ਦੇ ਚੇਲੇ ਸਨ, ਪਰ ਅਵਰਣਾਂ ਵਿਚ ਇਹਨਾਂ ਦਾ ਪ੍ਰਭਾਵ ਜ਼ਿਆਦਾ ਸੀ। ਇਸ ਸੰਪ੍ਰਦਾਇ ਦਾ ਪ੍ਰਭਾਵ ਉੱਤਰ ਪੱਛਮੀ ਭਾਰਤ ਵਿਚ ਜ਼ਿਆਦਾ ਸੀ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਜੋਗ ਚਿੱਤ ਦੀਆਂ ਵ੍ਰਿਤੀਆਂ (ਇੰਦਰੀਆਂ : ਮਨ, ਬੁੱਧੀ, ਅਹੰਕਾਰ) ਨੂੰ ਰੋਕਣ ਦਾ ਨਾਮ ਹੈ।' ਭਾਈ ਵੀਰ ਸਿੰਘ ਜੀ ਨੇ ਜੋਗ ਬਾਰੇ ਜ਼ਿਕਰ ਕਰਦਿਆਂ ਕਿਹਾ ਕਿ 'ਜੋਗ ਸੰਸਕ੍ਰਿਤ ਦੇ ਯੋਗ ਧਾਤੂ/ਯੁਜ ਤੋਂ ਬਣਿਆ ਹੈ, ਜਿਸ ਦਾ ਅਰਥ ਹੈ ਜੁੜਨਾ (ਯੋਗ ਭਾਰਤੀ ਮਾਰਗ ਵਿਚ ਜੋਗ ਸਾਈਂ ਨਾਲ ਜੁੜਨਾ ਹੈ)। ਪੰਜਾਬੀ ਵਿਚ ਜੋਗ ਚਿੱਤ ਇਕਾਗਰ ਹੋਣ, ਚਿੱਤ ਦੀਆਂ ਬਿਰਤੀਆਂ ਦਾ ਨਿਰੋਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਵਿਧੀ ਅਰ ਨਿਖੇਧੀ ਪੱਖ ਦੋਹਾਂ ਥਾਈਂ ਆਯਾ (ਆਇਆ) ਹੈ। ਨਿਖੇਧ ਉਥੇ ਹੈ ਜਿਥੇ ਇਸ ਦਾ ਮਤਲਬ ਆਸਣ ਲਾਉਣੇ, ਨਿਊਲੀ ਕਰਮ ਕਰਨੇ, ਸਰੀਰ ਨੂੰ ਕਸ਼ਟ ਦੇਣੇ, ਕੰਨ ਕੱਪਣੇ ਤੇ ਵਹਿਮੀ ਕ੍ਰਿਯਾ (ਕਿਰਿਆਵਾਂ) ਵਿਚ ਪੈ ਕੇ ਕੰਨਾਂ ਜਾਂ ਅੱਖਾਂ ਦੀ ਨਾੜੀ ਦੇ ਦਬਾਉ ਤੋਂ ਵਿਲੱਖਣ ਦਸ਼ਾ ਦੀ ਉਤਪਤੀ ਕਰਨੀ, ਤਾਂ ਤੇ ਵਿਦਯਾਨਯਾਸ (ਵਿਦਿਆ ਅਨੁਸਾਰ) ਯਤਨ ਕਰਦਾ ਹੈ। ਉਸ ਜੋਗ ਦੀ ਨਿੰਦਾ ਕੀਤੀ ਹੈ ਜੋ ਕੰਨ ਪੜਵਾ ਕੇ, ਸ਼ਰਾਬ

ਆਦਿ ਦਾ ਵਰਤਾਰਾ ਕਰ ਕੇ ਯੋਗੀ ਸਦਾਉਂਦੇ ਹਨ। ਜਿਥੇ ਵਿਧਿ ਪੱਖ ਆਉਂਦਾ ਹੈ, ਉਥੇ ਭਾਵ ਹੁੰਦਾ ਹੈ। ਈਸ਼ਵਰ ਦੀ ਆਤਮਕ ਪੂਜਾ, ਈਸ਼ਵਰ ਦੇ ਗੁਣਾਨਵਾਦ, ਧਯਾਨ, ਸੰਸਾਰ ਤਿਆਗਣ ਦਾ ਹੱਠ, ਤਪਣ ਜਾਂ ਸਰੀਰ ਨੂੰ ਕਸ਼ਟ ਦੇਣ ਦੀ ਲੋੜ ਨਹੀਂ ਹੁੰਦੀ ਕਿਉਂਕਿ ਇਸ ਵਿਚ ਕੇਵਲ ਸੰਸਾਰਕ ਵਿਕਾਰੀ ਖ਼ੁਸ਼ੀ ਤੇ ਪੀੜਾਂ ਵੱਲੋਂ ਵਿਰੱਕਤ ਚਿੱਤ ਕਰਕੇ ਇਕ ਈਸ਼ਵਰ ਪਰ ਧਯਾਨ ਕਰਦੀ ਹੈ ਅਰ ਵਿਚਾਰ ਨਾਲ ਬੁੱਧੀ ਨੂੰ ਉੱਜਲ ਕਰੀਦਾ ਹੈ। ਵੈਰਾਗ, ਸੁਧਾ ਪ੍ਰੇਮ ਇਸ ਦੇ ਉਪਯੋਗੀ ਹਨ। ਨਾਮ ਵਿਚ ਲੱਗਣਾ ਇਸ ਦਾ ਮੁੱਖ ਉਪਰਾਲਾ ਹੈ।

## ਗੁਰੂ ਨਾਨਕ ਸਾਹਿਬ ਜੀ ਸਮੇਂ ਪ੍ਰਚੱਲਤ ਜੋਗ ਅਤੇ ਉਸ ਦਾ ਪ੍ਰਭਾਵ

ਗੁਰੂ ਨਾਨਕ ਸਾਹਿਬ ਸਮੇਂ ਇਸ ਦਾ ਉੱਤਰੀ ਭਾਰਤ ਵਿਸ਼ੇਸ਼ ਕਰਕੇ ਪੰਜਾਬ ਵਿਚ ਬਹੁਤ ਪ੍ਰਭਾਵ ਸੀ। ਪੰਜਾਬ ਵਿਚ ਜੋਗੀਆਂ ਦੇ ਪ੍ਰਭਾਵ ਬਾਰੇ ਡਾ. ਗਰੇਵਾਲ ਲਿਖਦੇ ਹਨ ਕਿ '15ਵੀਂ ਸਦੀ ਵਿਚ ਗੋਰਖਪੰਥੀਆਂ (ਸਿਧ ਨਾਥਾਂ) ਦੀ ਵਿਚਾਰਧਾਰਾ ਪੰਜਾਬ ਵਿਚ ਪਹੁੰਚ ਚੁੱਕੀ ਸੀ ਅਤੇ ਪੰਜਾਬ ਵਿਚ ਇਹਨਾਂ ਦੇ ਡੇਰੇ (ਟਿੱਲੇ) ਗੋਰਖ ਨਾਥ ਦਾ ਟਿੱਲਾ, ਜ਼ਿਲਾ ਜੇਹਲਮ, ਗੋਰਖ ਹੱਟੜੀ, ਮਖਡ, ਕਟਾਸ, ਜਖਬੜ, ਕਿੜਾਣਾ, ਕੋਹਾਟ, ਬਾਵਨਾ ਮੋ ਬੁਹਾਰਾ, ਅਚਲ (ਬਟਾਲਾ), ਕਾਹਨੂੰਵਾਨ, ਭੇਰਾ ਆਦਿ ਥਾਵਾਂ 'ਤੇ ਸਥਾਪਿਤ ਹੋ ਚੁੱਕੇ ਸਨ।' ਗੁਰੂ ਨਾਨਕ ਸਾਹਿਬ ਜੀ ਦਾ ਸਮਾਂ ਉੱਥਲ-ਪੁਥਲ ਦਾ ਸਮਾਂ ਸੀ। ਚਾਰੇ ਪਾਸੇ ਰਾਜਨੀਤਕ, ਧਾਰਮਿਕ ਅਤੇ ਸਮਾਜਿਕ ਵਾਤਾਵਰਣ ਦਾ ਤਾਣਾ-ਬਾਣਾ ਉਖੜਿਆ ਪਿਆ ਸੀ। ਅਜਿਹੇ ਸਮੇਂ ਵਿਚ ਪੰਡਿਤ, ਕਾਜ਼ੀ ਅਤੇ ਜੋਗੀ ਆਪਣੇ ਕੰਮਾਂ ਨਾਲ ਸਮਾਜ ਦੇ ਅੱਖੀਂ ਘੱਟਾ ਪਾ ਰਹੇ ਸਨ ਅਤੇ ਤਿੰਨੇ—ਕਾਜ਼ੀ, ਪੰਡਿਤ, ਜੋਗੀ—ਜੁਗਤ ਤੋਂ ਬਿਨਾਂ ਉਜਾੜੇ ਦਾ ਰੂਪ ਬਣੇ ਹੋਏ ਸਨ, ਭਾਵ ਕਿ ਜਨਤਾ ਦੀ ਲੁੱਟ-ਖਸੁੱਟ ਕਰ ਰਹੇ ਸਨ। ਗੁਰੂ ਨਾਨਕ ਸਾਹਿਬ ਜੀ ਦਾ ਫ਼ੁਰਮਾਨ ਹੈ:

**ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੬੨)*

ਸਿਧ ਗੋਸਟਿ ਵਿਚ ਲੋਹਾਰੀਪਾ ਨਾਂ ਦੇ ਇਕ ਜੋਗੀ ਨੇ ਜੋਗ ਦੇ ਗਿਆਨ ਮਾਰਗ ਬਾਰੇ ਚਰਚਾ ਕਰਦਿਆਂ ਕਿਹਾ ਕਿ 'ਸੰਸਾਰਕ ਝਮੇਲਿਆਂ ਤੋਂ ਦੂਰ, ਜੰਗਲਾਂ ਆਦਿ ਵਿਚ ਰਹਿਣਾ, ਗਾਜਰ ਮੂਲੀ ਆਦਿ ਦਾ ਭੋਜਨ ਕਰਨਾ, ਤੀਰਥਾਂ ਉੱਤੇ ਇਸ਼ਨਾਨ ਕਰਨਾ ਹੀ ਜੋਗ ਜੁਗਤੀ ਹੈ, ਜੋਗ ਦੀ ਵਿਧੀ ਹੈ ਤੇ ਇਸ ਨਾਲ ਹੀ ਸੁੱਖ ਮਿਲਦਾ ਹੈ। ਮਨ ਨੂੰ ਵੀ ਕੋਈ ਮੈਲ ਨਹੀਂ ਲੱਗਦੀ।' ਗੁਰਵਾਕ ਹੈ:

**ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ॥**
**ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ॥**
**ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ॥**
**ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ ੯੩੮-੩੯)*

ਜੋਗ ਧਾਰਨ ਕਰਨ ਦੇ ਤਰੀਕੇ ਬਾਰੇ ਜੋਗੀ ਨੇ ਕਿਹਾ ਕਿ ਜੋਗ ਰਾਜ (ਜੋਗਿੰਦਾ) ਭੇਖ ਧਾਰਨ ਕਰਕੇ, ਕੰਨਾਂ ਵਿਚ ਮੁੰਦਰਾਂ (ਮੁੰਦਾ) ਤੇ ਗੋਦੜੀ (ਖਿੰਥਾ) ਪਹਿਨ ਕੇ, ਜੋਗੀਆਂ ਦੇ ਬਾਰਾਂ ਭੇਖ (ਰਾਵਲ, ਹੇਤੂ, ਪਾਲ, ਆਹੀ, ਰਾਮਯ, ਪਾਗਲ, ਗੁਪਾਲ, ਕੰਥੜੀ, ਬਨ, ਧ੍ਰਜ, ਚੋਲੀ, ਦਾਸ ਪੰਥ ਵਿਚੋਂ ਆਈ ਪੰਥ ਨੂੰ ਧਾਰਨ ਕਰਨਾ, ਜੋਗ ਧਾਰਨ ਦਾ ਤਰੀਕਾ ਹੈ। ਇਸ ਦਾ ਵਰਣਨ ਇਸ ਤਰ੍ਹਾਂ ਹੈ:

**ਦਰਸਨੁ ਭੇਖੁ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ॥**
**ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੩੯)*

ਗੁਰੂ ਨਾਨਕ ਸਾਹਿਬ ਅਨੁਸਾਰ ਜੋਗੀ ਤੇ ਸੰਨਿਆਸੀ ਸੰਸਾਰਕ ਖ਼ੁਸ਼ੀਆਂ ਤਿਆਗ ਕੇ ਜੰਗਲਾਂ ਵਿਚ ਕੰਦ-ਮੂਲ ਖਾ ਕੇ ਗੁਜ਼ਾਰਾ ਕਰਦੇ ਹੋਏ ਫਿਰਦੇ ਰਹਿੰਦੇ ਸਨ:

**ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥**
**ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੦)*

ਸਿਧ ਜੋਗੀ ਆਪਣੇ ਆਪ ਨੂੰ ਜਤੀ ਸਤੀ ਤਾਂ ਕਹਿੰਦੇ ਸਨ ਪਰ ਉਹ ਬਿਨਾਂ ਕੋਈ ਜੁਗਤੀ ਜਾਣੇ ਘਰ ਬਾਹਰ ਛੱਡੀ ਬੈਠੇ ਸਨ। ਗੁਰ ਫ਼ੁਰਮਾਨ ਹੈ:

**ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੯)*

ਭਾਈ ਗੁਰਦਾਸ ਜੀ ਵੀ ਪਹਿਲੀ ਵਾਰ ਵਿਚ ਇਹਨਾਂ ਜੋਗੀਆਂ ਦੀ ਤਰਸਯੋਗ ਹਾਲਤ ਬਾਰੇ ਉਲੇਖ ਕਰਦੇ ਹਨ ਕਿ ਜਤੀ, ਸਤੀ, ਸਾਧਿਕ, ਸਿਧ, ਨਾਥ ਆਦਿ ਸਭ ਗੁਰੂ ਤੇ ਚੇਲੇ ਹਉਮੈ ਕਰਕੇ ਇਸ ਸੰਸਾਰ ਸਾਗਰ ਵਿਚ ਡੁੱਬੇ ਹੋਏ ਹਨ। ਗੁਰਮੁਖ ਮਨੁੱਖ ਲੱਭਿਆਂ ਵੀ ਨਹੀਂ ਲੱਭ ਰਿਹਾ ਸੀ। ਇਸ ਤਰ੍ਹਾਂ ਉਪਰੋਕਤ ਵਿਵੇਚਨ ਤੋਂ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਸਿੱਧ ਜੋਗੀਆਂ ਦੇ ਉੱਤਰੀ ਤੇ ਪੱਛਮੀ ਭਾਰਤ ਵਿਚ ਆਮ ਕਰਕੇ ਅਤੇ ਪੰਜਾਬ ਵਿਚ ਖ਼ਾਸ ਕਰਕੇ ਪ੍ਰਭਾਵ ਸੀ। ਉਸ ਸਮੇਂ ਜੋਗੀ ਕਰਾਮਾਤ ਆਦਿ ਵਿਖਾ ਕੇ ਲੋਕਾਂ ਨੂੰ ਆਪਣੇ ਮਗਰ ਲਾ ਰਹੇ ਸਨ। ਜੋਗੀਆਂ ਦੇ ਇਹਨਾਂ ਕੰਮਾਂ (ਕਰਾਮਾਤਾਂ ਕਰਕੇ ਲੁੱਟ ਖਸੁੱਟ ਕਰਨੀ) ਕਰਕੇ ਹੀ ਗੁਰੂ ਨਾਨਕ ਸਾਹਿਬ ਦਾ ਧਿਆਨ ਜੋਗੀਆਂ ਵੱਲ ਆਕਰਸ਼ਿਤ ਹੋਇਆ ਅਤੇ ਗੁਰੂ ਜੀ ਨੇ ਜੋਗੀਆਂ ਨਾਲ ਸੰਵਾਦ ਕੀਤਾ।

## ਜੋਗੀਆਂ ਦੀ ਆਲੋਚਨਾ ਕਿਉਂ ?

ਗੁਰੂ ਨਾਨਕ ਬਾਣੀ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਕਿਸੇ ਧਰਮ ਦੇ ਵਿਰੋਧੀ ਨਹੀਂ ਸਨ। ਉਹ ਸਿਰਫ਼ ਧਰਮ ਵਿਚ ਆ ਚੁੱਕੀਆਂ ਬੁਰਾਈਆਂ ਦਾ ਵਿਰੋਧ ਕਰਦੇ ਸਨ। ਉਹ ਇਕ ਹਿੰਦੂ ਨੂੰ ਚੰਗਾ ਹਿੰਦੂ, ਮੁਸਲਮਾਨ ਨੂੰ ਚੰਗਾ ਮੁਸਲਮਾਨ ਅਤੇ ਜੋਗੀ ਨੂੰ ਚੰਗਾ ਜੋਗੀ ਬਣਨ ਲਈ ਪ੍ਰੇਰਿਤ ਕਰਦੇ ਸਨ। ਉਹਨਾਂ ਦਾ ਜੋਗੀਆਂ ਦੀ ਆਲੋਚਨਾ ਕਰਨ ਦਾ ਮੁੱਖ ਕਾਰਨ ਇਹ ਸੀ ਕਿ ਉਹਨਾਂ ਦੇ ਸਮੇਂ ਜੋਗੀਆਂ ਨੇ ਰਿਧੀਆਂ ਸਿਧੀਆਂ ਅਤੇ ਕਰਾਮਾਤਾਂ ਨਾਲ ਲੋਕਾਂ ਨੂੰ ਆਪਣੇ ਪਿੱਛੇ ਲਾਇਆ ਹੋਇਆ ਸੀ। ਗਿਆਨ ਵਿਹੂਣੀ ਜਨਤਾ ਜੋਗੀਆਂ ਦੀਆਂ ਤਾਂਤਰਿਕ ਕਰਾਮਾਤਾਂ ਕਰਕੇ ਉਹਨਾਂ ਦੇ ਪ੍ਰਭਾਵ ਹੇਠ ਆ ਚੁੱਕੀ ਸੀ। ਭਾਈ ਗੁਰਦਾਸ ਦੀਆਂ ਵਾਰਾਂ ਵਿਚ ਚਰਚਾ ਹੈ ਕਿ ਗੁਰੂ ਨਾਨਕ ਸਾਹਿਬ ਦੇ ਸਮੇਂ ਸੰਸਾਰ ਵਿੱਚੋਂ ਸੱਚ ਦੀ ਰੌਸ਼ਨੀ ਖ਼ਤਮ ਹੋ ਚੁੱਕੀ ਸੀ। ਕੂੜ ਦੀ ਰਾਤ ਪਈ ਹੋਈ ਸੀ। ਝੂਠ ਮੱਸਿਆ ਦੀ ਰਾਤ ਵਾਂਗ ਫੈਲ ਚੁੱਕਾ ਸੀ, ਧਰਤੀ ਪਾਪਾਂ ਨਾਲ ਏਨੀ ਗ੍ਰਸੀ ਜਾ ਚੁੱਕੀ ਸੀ ਕਿ ਧਰਤੀ ਹੇਠਲਾ ਧਰਮ-ਰੂਪ ਬਲਦ ਚੀਕਾਂ ਮਾਰ ਰਿਹਾ ਸੀ, ਸਿਧ ਪਰਬਤਾਂ ਵਿਚ ਛੁਪੇ ਬੈਠੇ ਸਨ ਤੇ ਗਿਆਨ ਵਿਹੂਣੇ ਜੋਗੀ ਅੰਗਾਂ 'ਤੇ ਸੁਆਹ ਮਲ ਕੇ ਬੈਠੇ ਰਹਿੰਦੇ ਸਨ। ਨਾਥਾਂ ਜੋਗੀਆਂ ਦੇ ਕੰਮ ਬਾਰੇ ਜ਼ਿਕਰ ਕਰਦੇ ਹੋਏ ਭਾਈ ਗੁਰਦਾਸ ਜੀ ਉਲੇਖ ਕਰਦੇ ਹਨ ਕਿ ਨਾਥਾਂ ਜੋਗੀਆਂ

ਦਾ ਕੰਮ ਸਿਰਫ਼ ਸਿਰ ਮੁਨਾਉਣ, ਕੰਨ ਪੜਵਾਉਣ, ਸਰੀਰ ਉੱਤੇ ਸੁਆਹ ਮਲ ਕੇ, ਖਿੰਥਾ ਪਹਿਨ, ਖੱਪਰ ਤੇ ਡੰਡਾ ਲੈ ਕੇ ਸਿੰਙੀ ਵਜਾਉਂਦੇ ਹੋਏ ਘਰ ਘਰ ਤੋਂ ਰੋਟੀ ਮੰਗਣ ਤਕ ਰਹਿ ਗਿਆ ਸੀ। ਸਿੱਧਾਂ ਦੀਆਂ ਕਰਾਮਾਤਾਂ ਦੀ ਚਰਚਾ ਕਰਦੇ ਹੋਏ ਭਾਈ ਗੁਰਦਾਸ ਜੀ ਬਿਆਨ ਕਰਦੇ ਹਨ ਕਿ ਸ਼ਿਵਰਾਤ ਦੇ ਮੇਲੇ ਉੱਤੇ ਜਦੋਂ ਗੁਰੂ ਨਾਨਕ ਸਾਹਿਬ ਜੀ ਅਚਲ (ਬਟਾਲੇ) ਆਉਂਦੇ ਸਨ ਤਾਂ ਸਿਧ ਕਈ ਤਰ੍ਹਾਂ ਦੀਆਂ ਕਰਾਮਾਤਾਂ ਕਰਦੇ ਸਨ, ਉਹ (ਜੋਗੀ) ਤੰਤਰ ਮੰਤਰ ਬੋਲਦੇ ਹੋਏ ਸ਼ੇਰ, ਪੰਛੀ, ਮਿਰਗ ਆਦਿ ਬਣਦੇ ਜਾਂ ਅੱਗ ਦੀ ਵਰਖਾ ਵਰ੍ਹਾਉਂਦੇ। ਪਰ ਗੁਰੂ ਨਾਨਕ ਸਾਹਿਬ ਜੀ ਨੇ ਰਿਧੀਆਂ ਸਿਧੀਆਂ ਨੂੰ ਹੋਰ ਪਾਸੇ ਦਾ ਸੁਆਦ ਕਿਹਾ ਅਤੇ ਉਪਦੇਸ਼ ਕੀਤਾ ਕਿ ਇਹਨਾਂ ਦੇ ਭੁਲਾਵੇ ਵਿਚ ਆ ਕੇ ਨਾਮ ਤੋਂ ਉੱਕ ਨਹੀਂ ਜਾਣਾ ਚਾਹੀਦਾ। ਗੁਰੂ ਨਾਨਕ ਸਾਹਿਬ ਪਰਮਾਤਮਾ ਦੇ ਹੁਕਮ ਜਾਂ ਭਾਣੇ ਨੂੰ ਏਨੀ ਮਹੱਤਤਾ ਦਿੰਦੇ ਹਨ ਕਿ ਉਹ ਉਸ ਦੇ ਹੁਕਮ ਦੇ ਉਲਟ ਕਿਸੇ ਤਾਕਤ ਨੂੰ ਵਧੇਰੇ ਮਹੱਤਵਪੂਰਨ ਨਹੀਂ ਮੰਨਦੇ। ਇਸ ਕਾਰਨ ਜੋਗੀਆਂ ਦਾ ਰਿਧੀਆਂ ਸਿਧੀਆਂ ਰਾਹੀਂ ਕਰਾਮਾਤਾਂ ਤੇ ਚਮਤਕਾਰਾਂ ਰਾਹੀਂ ਲੋਕਾਂ ਨੂੰ ਪ੍ਰਭਾਵਤ ਕਰਨਾ ਉਹਨਾਂ ਨੂੰ ਭਾਉਂਦਾ ਨਹੀਂ।

## ਗੁਰੂ ਨਾਨਕ ਸਾਹਿਬ ਜੀ ਅਨੁਸਾਰ ਅਸਲ ਜੋਗ

ਗੁਰੂ ਨਾਨਕ ਸਾਹਿਬ ਨੇ ਜੋਗੀਆਂ ਦੁਆਰਾ ਦੱਸੇ ਮਾਰਗ ਤੇ ਚਿੰਨ੍ਹ ਧਾਰਨ (ਜਿਵੇਂ ਸੰਸਾਰ ਤਿਆਗਣ, ਕੰਨ ਪੜਵਾਉਣ, ਝੋਲੀ ਪਾਉਣੀ, ਭੁੱਖਾਂ ਕੱਟਣੀਆਂ ਅਤੇ ਭੇਖ ਆਦਿ ਧਾਰਨ) ਕਰਨ ਨੂੰ ਜੀਵਨ ਦਾ ਆਦਰਸ਼ ਨਹੀਂ ਮੰਨਿਆ ਕਿਉਂਕਿ ਗੁਰੂ ਨਾਨਕ ਸਾਹਿਬ ਅਨੁਸਾਰ ਮਨੁੱਖ ਨੂੰ ਘਰ-ਬਾਰੀ ਰਹਿੰਦਿਆਂ ਹੋਇਆਂ ਅਵਿੱਦਿਆ ਦੀ ਨੀਂਦ ਤੋਂ ਬਿਨਾਂ ਆਪਣੇ ਸਰੂਪ ਵਿਚ ਇਸ ਤਰ੍ਹਾਂ ਟਿਕਣਾ ਚਾਹੀਦਾ ਹੈ ਕਿ ਪਰਾਏ ਘਰ ਵਿਚ (ਬਾਹਰੀ ਪਦਾਰਥਾਂ ਨਾਲ) ਆਪਣੇ ਮਨ ਨੂੰ ਡੋਲਣ ਨਾ ਦਿੱਤਾ ਜਾਵੇ। ਇਹੀ ਅਸਲੀ ਜੋਗ ਹੈ। ਸਾਹਿਬਾਂ ਦਾ ਫ਼ੁਰਮਾਨ ਹੈ:

**ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੯)*

ਗੁਰੂ ਨਾਨਕ ਸਾਹਿਬ ਜੀ ਅਨੁਸਾਰ ਜੋਗ ਦੀ ਪ੍ਰਾਪਤੀ ਗੋਦੜੀ ਪਹਿਨਣ, ਡੰਡਾ ਰੱਖਣ, ਸੁਆਹ ਮਲਣ, ਮੁੰਦਰਾਂ ਪਾਉਣ, ਸਿਰ ਮੁਨਾਉਣ, ਸਿੰਙੀ ਵਜਾਉਣ ਆਦਿ ਵਿਚ ਨਹੀਂ ਹੁੰਦੀ ਅਤੇ ਨਾ ਹੀ ਇਸ ਦੀ ਪ੍ਰਾਪਤੀ ਗੱਲਾਂ ਨਾਲ, ਮੜ੍ਹੀਆਂ ਮਸਾਣਾਂ ਵਿਚ ਜਾਣ ਨਾਲ, ਸਮਾਧੀ ਲਾਉਣ ਨਾਲ ਅਤੇ ਤੀਰਥ ਇਸ਼ਨਾਨ ਕਰਨ ਨਾਲ ਹੁੰਦੀ ਹੈ। ਗੁਰਵਾਕ ਹੈ:

**ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥**
**ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥**
**ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥**
**ਗਲੀ ਜੋਗੁ ਨ ਹੋਈ॥**
**ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥ ਰਹਾਉ॥**
**ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥**
**ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥ ਨਾਈਐ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੩੦)*

ਗੁਰੂ ਨਾਨਕ ਸਾਹਿਬ ਅਨੁਸਾਰ ਨਾਮ ਤੋਂ ਬਿਨਾਂ ਮਨ ਟਿਕ ਕੇ ਨਹੀਂ ਰਹਿ ਸਕਦਾ ਅਤੇ ਮਾਇਆ ਦੀ ਤ੍ਰਿਸ਼ਨਾ ਹਟਦੀ ਨਹੀਂ:

**ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ॥**
**ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੯)*

ਮਨ ਦੇ ਟਿਕਾਉ ਅਤੇ ਮਾਇਆ ਦੀ ਤ੍ਰਿਸ਼ਨਾ ਦੂਰ ਕਰਨ ਦਾ ਢੰਗ ਦੱਸਦੇ ਹੋਏ ਗੁਰੂ ਨਾਨਕ ਸਾਹਿਬ ਬਿਆਨ ਕਰਦੇ ਹਨ ਕਿ ਜੇ ਮਨੁੱਖ ਦੁਨਿਆਵੀ ਧੰਧਿਆਂ ਤੋਂ ਅਡੋਲ ਰਹਿ ਕੇ ਗੁਰੂ ਦੇ ਦੱਸੇ ਸਰੂਪ ਦੀ ਦੁਕਾਨ, ਘਰ ਤੋਂ, ਸ਼ਹਿਰ ਤੋਂ, ਸਹਿਜ ਨਾਲ ਸੱਚ ਦਾ ਵਪਾਰ ਕਰਦਾ ਹੈ, ਥੋੜ੍ਹਾ ਸੌਂਦਾ ਹੈ ਅਤੇ ਖ਼ੁਰਾਕ ਵੀ ਥੋੜ੍ਹੀ ਖਾਂਦਾ ਹੈ, ਉਸ ਮਨੁੱਖ ਦਾ ਮਨ ਟਿਕ ਜਾਂਦਾ ਹੈ ਅਤੇ ਮਾਇਆ ਦੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ। ਗੁਰ ਫ਼ੁਰਮਾਨ ਹੈ:

**ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ॥**
**ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੯)*

ਗੁਰੂ ਨਾਨਕ ਸਾਹਿਬ ਜੀ ਅਨੁਸਾਰ ਮਨੁੱਖ ਅਸਲੀ ਜੋਗ ਤਾਂ ਗੁਰੂ ਦੇ ਸਨਮੁੱਖ ਹੋਇਆਂ ਹੀ ਪ੍ਰਾਪਤ ਕਰ ਸਕਦਾ ਹੈ। ਜੋਗ ਧਾਰਨ ਕਰਨ ਦਾ ਤਰੀਕਾ ਗੁਰੂ ਸਾਹਿਬ ਜੋਗੀਆਂ ਦੀ ਭਾਸ਼ਾ ਵਿਚ ਹੀ ਦੱਸਦੇ ਹੋਏ ਕਹਿੰਦੇ ਹਨ ਕਿ ਸ਼ਬਦ ਨੂੰ ਹਿਰਦੇ ਅੰਦਰ ਵਸਾਉਣਾ, ਕੰਨਾਂ ਵਿਚ ਮੁੰਦਰਾਂ ਪਾਉਣ ਦੇ ਬਰਾਬਰ ਹੈ। ਇਹ ਸ਼ਬਦ ਰੂਪੀ ਮੁੰਦਰਾਂ ਧਾਰਨ ਕਰਨ ਨਾਲ ਹਉਮੈ ਤੇ ਮਮਤਾ ਦੂਰ ਹੋ ਜਾਂਦੀ ਹੈ, ਪੰਜੇ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਮਿਟ ਜਾਂਦੇ ਹਨ। ਪਰਮਾਤਮਾ ਨੂੰ ਸਭ ਥਾਈਂ ਵਿਆਪਕ ਸਮਝਣਾ ਗੋਦੜੀ (ਖਿੰਥਾ) ਤੇ ਝੋਲੀ ਦੇ ਬਰਾਬਰ ਹੈ:

**ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ॥**
**ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ॥**
**ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ॥**
**ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੯)*

ਗੁਰੂ ਸਾਹਿਬ ਹੋਰ ਬਿਆਨ ਕਰਦੇ ਹਨ ਕਿ ਸੰਸਾਰਕ ਖ਼ਾਹਿਸ਼ਾਂ ਵੱਲੋਂ ਮੁੜੀ ਹੋਈ ਸੁਰਤ ਹੀ ਅਸਲੀ ਖੱਪਰ (ਜੋਗੀ ਦਾ ਪਿਆਲਾ) ਮੰਨਣੀ ਚਾਹੀਦੀ ਹੈ ਅਤੇ ਪੰਜਾਂ ਤੱਤਾਂ (ਆਕਾਸ਼ ਦੀ ਨਿਰਲੇਪਤਾ, ਅਗਨੀ ਦਾ ਸੁਭਾਉ, ਮੈਲ ਸਾੜਨੀ, ਧਰਤੀ ਦਾ ਧੀਰਜ, ਪਾਣੀ ਦੀ ਸੀਤਲਤਾ, ਹਵਾ ਦੀ ਸਮਦ੍ਰਿਸ਼ਟਤਾ) ਦੇ ਦੈਵੀ ਗੁਣ ਧਾਰਨ ਕਰਨੇ ਟੋਪੀ ਪਾਉਣ ਤੁੱਲ ਹਨ। ਸਰੀਰ ਨੂੰ ਵਿਕਾਰਾਂ ਦੀ ਅੱਗ ਤੋਂ ਨਿਰਲੇਪ ਰੱਖਣਾ, ਜੋਗੀ ਦੇ ਦੱਭ ਦੇ ਆਸਣ ਦੇ ਬਰਾਬਰ ਹੈ। ਮਨ ਉੱਤੇ ਕਾਬੂ ਉਸ ਦੀ ਲੰਗੋਟੀ ਹੈ ਅਤੇ ਸਤ, ਸੰਜਮ ਤੇ ਸੰਤੋਖ ਉਸ ਦੇ ਤਿੰਨ ਚੇਲੇ ਹਨ:

**ਊਂਧਉ ਖਪਰੁ ਪੰਚ ਭੂ ਟੋਪੀ॥**
**ਕਾਂਇਆ ਕੜਾਸਣੁ ਮਨੁ ਜਾਗੋਟੀ॥**
**ਸਤੁ ਸੰਤੋਖੁ ਸੰਜਮੁ ਹੈ ਨਾਲਿ॥**
**ਨਾਨਕ ਗੁਰਮੁਖਿ ਨਾਮੁ ਸਮਾਲਿ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੯)*

ਇਸ ਪ੍ਰਕਾਰ ਗੁਰੂ ਨਾਨਕ ਸਾਹਿਬ ਅਨੁਸਾਰ ਕਰਮ-ਕਾਂਡ ਵਿਅਰਥ ਹਨ ਅਤੇ ਅਧਿਆਤਮਕ ਅਤੇ ਨੈਤਿਕ ਕੀਮਤਾਂ ਦੀ ਪ੍ਰਾਪਤੀ ਹੀ ਅਸਲ ਜੋਗ ਹੈ।

ਸਿਧ ਗੋਸਟਿ ਤੋਂ ਇਲਾਵਾ 'ਜਪੁ ਜੀ' ਵਿਚ ਵੀ ਗੁਰੂ ਨਾਨਕ ਸਾਹਿਬ ਨੇ ਜੋਗੀਆਂ ਨੂੰ ਧਰਮ ਦੇ ਅਸਲੀ ਮਨੋਰਥ ਬਾਰੇ ਸੁਚੇਤ ਕਰਾਇਆ ਹੈ। ਗੁਰੂ ਸਾਹਿਬ ਕਿਸੇ ਦੇ ਧਾਰਮਿਕ ਹੋਣ ਦੀ ਨਿਸ਼ਾਨੀ ਇਹ ਮੰਨਦੇ ਹਨ ਕਿ ਉਸ ਨੇ ਮਨ ਦੇ ਜੋਤਿ ਸਰੂਪ ਹੋਣ ਦੀ ਪਛਾਣ ਕਿੰਨੀ ਕੁ ਕੀਤੀ ਹੈ ? ਜੀਵਨ-ਜਾਚ ਸਿੱਖ ਕੇ ਜੀਵਨ ਦੀਆਂ ਸਮੱਸਿਆਵਾਂ ਨੂੰ ਕਿੰਨਾ ਕੁ ਹੱਲ ਕਰ ਲਿਆ ਹੈ ? ਉਹ ਕਿੰਨਾ ਕੁ ਸਹੀ ਅਰਥਾਂ ਵਿਚ ਮਨੁੱਖ ਬਣ ਗਿਆ ਹੈ ? ਜੋਗੀਆਂ ਦੇ ਧਾਰਮਿਕ ਚਿੰਨ੍ਹਾਂ ਦੀ ਵਰਤੋਂ ਦੇ ਰੂਪਕ ਰਾਹੀਂ ਗੁਰੂ ਸਾਹਿਬ ਜੀਵਨ ਦੇ ਅਸਲੀ ਆਦਰਸ਼ ਬਾਰੇ ਦੱਸਦੇ ਹੋਏ ਕਹਿੰਦੇ ਹਨ ਕਿ ਕੰਨਾਂ ਵਿਚ ਮੁੰਦਰਾਂ ਸੰਤੋਖ ਦੀਆਂ ਹੋਣ; ਖੱਪਰ ਤੇ ਝੋਲੀ ਉੱਦਮ ਦੀ ਹੋਵੇ; ਪਰੰਤੂ ਧਿਆਨ ਵਿਚ ਸਰੀਰ 'ਤੇ ਸੁਆਹ ਮਲੀ ਲੱਗੇ; ਮੌਤ ਦਾ ਚੇਤਾ ਖੱਫਣੀ ਵਾਂਗ ਯਾਦ ਰਹੇ; ਜੋਗੀ ਦੀ ਰਹੁ-ਰੀਤ ਇਹ ਹੋਵੇ ਕਿ ਸਰੀਰ ਨੂੰ ਪਵਿੱਤਰ ਸਮਝਿਆ ਜਾਵੇ ਅਤੇ ਮਨੁੱਖ ਦਾ ਨਿਸਚਾ ਜੋਗੀ ਦੇ ਡੰਡੇ ਵਾਂਗ ਲੱਗੇ; ਸਭ ਲੋਕਾਂ ਨੂੰ ਆਈ ਪੰਥ ਦਾ ਰੂਪ ਜਾਣ ਕੇ, ਮਨ ਉੱਤੇ ਜਿੱਤ ਨਾਲ ਹੀ ਸੰਸਾਰ ਜਿੱਤਿਆ ਜਾ ਸਕਦਾ ਹੈ। ਸਾਹਿਬਾਂ ਦਾ ਕਥਨ ਹੈ :

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥**
**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬)*

ਸੱਚਾ ਜੋਗ ਉਹੀ ਹੈ ਜੋ ਜੀਵਨ ਦੀ ਸਹੀ ਜੁਗਤੀ ਨੂੰ ਬੁੱਝਦਾ ਹੈ। ਕਾਮਾਦਿਕ ਪੰਜਾਂ ਚੋਰਾਂ ਨੂੰ ਮਾਰ ਕੇ ਸੱਚ ਨੂੰ ਹਿਰਦੇ ਵਿਚ ਵਸਾਉਣਾ ਹੀ ਅਸਲੀ ਜੋਗ ਹੈ ਅਤੇ ਜਿਸ ਮਨੁੱਖ ਦੇ ਅੰਦਰ ਸੱਚ ਹੋਵੇ, ਉਹੀ ਸਹੀ ਰੂਪ ਵਿਚ ਜੋਗ ਦੀ ਜੁਗਤਿ ਨੂੰ ਸਮਝ ਸਕਦਾ ਹੈ :

**ਐਸਾ ਜੋਗੀ ਜੁਗਤਿ ਬੀਚਾਰੈ ॥**
**ਪੰਚ ਮਾਰਿ ਸਾਚੁ ਉਰਿ ਧਾਰੈ ॥ ਰਹਾਉ ॥**
**ਜਿਸ ਕੈ ਅੰਤਰਿ ਸਾਚੁ ਵਸਾਵੈ ॥**
**ਜੋਗ ਜੁਗਤਿ ਕੀ ਕੀਮਤਿ ਪਾਵੈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੨੩)*

ਉਹ ਜੋਗੀ ਪੂਰਨ ਹੁੰਦਾ ਹੈ ਜੋ ਖਿਮਾ ਧਾਰਨ ਕਰਦਾ ਹੈ। ਮਿੱਠਾ ਸੁਭਾਅ ਤੇ ਸੰਤੋਖ ਜਿਸ ਦੇ ਨਿੱਤ ਕਰਮ ਹਨ, ਉਸ ਨੂੰ ਹਉਮੈ ਦਾ ਰੋਗ ਤੇ ਜਮਾਂ ਦਾ ਡਰ ਨਹੀਂ ਹੁੰਦਾ, ਉਹ ਰੂਪ-ਰੇਖ ਦੀ ਕੈਦ ਤੋਂ ਮੁਕਤ ਹੁੰਦਾ ਹੈ ਕਿਉਂਕਿ ਉਸ ਦੇ ਪਰਮਾਤਮਾ ਦਾ ਕੋਈ ਵੀ ਰੂਪ-ਰੇਖ ਨਹੀਂ ਅਤੇ ਜੋ ਅਸਲੀ ਜੋਗੀ ਹੈ ਉਹ ਗ੍ਰਹਿਸਤ ਵਿਚ ਵੀ ਬਿਨਾਂ ਕਿਸੇ ਡਰ, ਮਾਇਆ ਦੇ ਖਿਲਾਰੇ ਤੋਂ ਨਿਰਲੇਪ ਰਹਿ ਕੇ ਪਰਮਾਤਮਾ ਦਾ ਨਾਮ ਸਿਮਰਦਾ ਹੈ। ਅਜਿਹਾ ਜੋਗੀ ਹੀ ਪ੍ਰਵਾਨ ਹੁੰਦਾ ਹੈ ਅਤੇ ਮਨ ਨੂੰ ਚੰਗਾ ਲੱਗਦਾ ਹੈ। ਗੁਰਵਾਕ ਹੈ :

**ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥**
**ਰੋਗੁ ਨ ਬਿਆਪੈ ਨਾ ਜਮ ਦੋਖੰ ॥**
**ਮੁਕਤ ਭਏ ਪ੍ਰਭ ਰੂਪ ਨ ਰੇਖੰ ॥**
**ਜੋਗੀ ਕਉ ਕੈਸਾ ਡਰੁ ਹੋਇ ॥**
**ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ॥ ਰਹਾਉ ॥**
**ਨਿਰਭਉ ਜੋਗੀ ਨਿਰੰਜਨੁ ਧਿਆਵੈ ॥**
**ਅਨਦਿਨੁ ਜਾਗੈ ਸਚਿ ਲਿਵ ਲਾਵੈ ॥**
**ਸੋ ਜੋਗੀ ਮੇਰੈ ਮਨਿ ਭਾਵੈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੨੩)*

ਗੁਰੂ ਸਾਹਿਬ ਵੀ ਆਪਣੇ ਆਪ ਨੂੰ ਇਕ ਜੋਗੀ ਦੱਸਦੇ ਹਨ ਪਰ ਉਹਨਾਂ ਦੇ ਜੋਗ ਦਾ ਰੂਪ ਨਿਰਾਲਾ ਹੈ। ਗੁਰੂ ਜੀ ਅਨੁਸਾਰ ਅਸਲੀ ਜੋਗ ਦੀ ਸੁਰਤਿ ਵਿਚ ਸ਼ਬਦ ਵੱਜਦਾ ਹੈ। ਗੁਰੂ ਦੀ ਸਿੱਖਿਆ ਸਿੰਙੀ ਵਾਂਗ ਹੈ ਅਤੇ ਜਦੋਂ ਇਹ ਵੱਜਦੀ ਹੈ ਤਾਂ ਸਾਰੀ ਲੋਕਾਈ ਸੁਣਦੀ ਹੈ। ਅਸਲ ਜੋਗੀ ਮੰਗਣ ਲਈ ਹਿਰਦੇ ਨੂੰ ਖੱਪਰ ਤੇ ਝੋਲੀ ਬਣਾਉਂਦਾ ਹੈ ਜਿਸ ਵਿਚ ਨਾਮ ਦੀ ਭਿੱਛਿਆ ਪੈਂਦੀ ਹੈ। ਇਸ ਨਾਲ ਗੁਰੂ ਗੋਰਖ (ਵਾਹਿਗੁਰੂ) ਜਾਗਦਾ ਹੈ। ਗੁਰੂ ਹੁਕਮ ਹੈ:

**ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥**
**ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥**
**ਬਾਬਾ ਗੋਰਖੁ ਜਾਗੈ ॥.....**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੭੭)*

ਗੁਰੂ ਨਾਨਕ ਸਾਹਿਬ ਅਨੁਸਾਰ ਅਸਲ ਜੋਗੀ ਉਹ ਹੀ ਹੈ ਜੋ ਪੰਜਾਂ ਵਿਕਾਰਾਂ ਨੂੰ ਵੱਸ ਕਰ ਕੇ ਜੋਗ ਦੀ ਅਜਿਹੀ ਜੁਗਤੀ ਪ੍ਰਾਪਤ ਕਰ ਲੈਂਦਾ ਹੈ, ਜਿਸ ਨਾਲ ਉਹ ਆਪ ਵੀ ਤਰਦਾ ਹੈ ਅਤੇ ਹੋਰ ਲੋਕਾਂ ਨੂੰ ਵੀ ਤਾਰ ਲੈਂਦਾ ਹੈ। ਗੁਰੂ ਨਾਨਕ ਸਾਹਿਬ ਹੱਠ ਯੋਗ, ਵਰਤ ਰੱਖਣ, ਤਨ ਤਪਾਣ, ਸੁਆਸਾਂ ਨੂੰ ਦਸਮ ਦੁਆਰ ਚੜ੍ਹਾਉਣ, ਖਟ ਕਰਮ ਕਰਨ ਤੇ ਤੀਰਥ ਰਟਨ ਦਾ ਵਿਰੋਧ ਕਰਦੇ ਹਨ। ਉਹਨਾਂ ਦੀ ਵਿਚਾਰ ਹੈ ਕਿ ਉਪਰੋਕਤ ਕੰਮ ਕਰਨ ਦਾ ਕੋਈ ਲਾਭ ਨਹੀਂ ਅਤੇ ਇਹ ਕਰਮ-ਕਾਂਡ ਹੈ। ਅਸਲ ਵਿਚ ਪਰਮਾਤਮਾ ਦਾ ਨਾਮ ਹੀ ਸਾਰੇ ਰੋਗਾਂ ਦਾ ਦਾਰੂ ਹੈ:

**ਹਠੁ ਨਿਗ੍ਰਹੁ ਕਰਿ ਕਾਇਆ ਛੀਜੈ ॥**
**ਵਰਤੁ ਤਪਨੁ ਕਰਿ ਮਨੁ ਨਹੀ ਭੀਜੈ ॥**
..... ..... ..... .....
**ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੦੫)*

ਗੁਰੂ ਨਾਨਕ ਸਾਹਿਬ ਨੇ ਜੋਗੀਆਂ ਨਾਲ ਗੋਸ਼ਟਾਂ ਵਿਚ ਦੋ ਗੱਲਾਂ ਉੱਤੇ ਵਿਸ਼ੇਸ਼ ਜ਼ੋਰ ਦਿੱਤਾ ਹੈ। ਪਹਿਲਾ ਇਹ ਕਿ ਉਹਨਾਂ ਨੂੰ ਜੰਗਲਾਂ, ਗੁਫ਼ਾਵਾਂ ਅਤੇ ਪਹਾੜਾਂ ਵਿਚ ਲੁਕਣ ਦੀ ਥਾਂ ਸਮਾਜ ਵਿਚ ਰਹਿ ਕੇ ਸ਼ਾਸਕ ਵਰਗ ਦੇ ਰੋਹ ਦਾ ਟਾਕਰਾ ਕਰਨਾ ਚਾਹੀਦਾ ਹੈ, ਉਹਨਾਂ ਨੂੰ ਗ੍ਰਹਿਸਤ ਜੀਵਨ ਦੀ ਨਿੰਦਿਆ ਨਹੀਂ ਕਰਨੀ ਚਾਹੀਦੀ। ਦੂਸਰਾ, ਜੋਗੀਆਂ ਨੂੰ ਜੋਗ ਰਾਹੀਂ ਭੌਤਿਕ ਸ਼ਕਤੀਆਂ ਨੂੰ ਵੱਸ ਕਰਨ, ਲੰਮੀ ਆਯੂ ਦੀ ਲਾਲਸਾ ਅਤੇ ਨਸ਼ਿਆਂ ਦਾ ਤਿਆਗ ਕਰਨਾ ਚਾਹੀਦਾ ਹੈ।

ਗੁਰੂ ਨਾਨਕ ਸਾਹਿਬ ਦੁਆਰਾ ਕੀਤੀ ਗਈ ਜੋਗ ਦੀ ਵਿਆਖਿਆ ਨੂੰ ਸਪਸ਼ਟ ਕਰਨ ਲਈ ਗੁਰੂ ਜੀ ਦੇ ਸਿਧ ਗੋਸਟਿ ਵਿਚ ਵਰਣਿਤ ਪਰਮਾਤਮਾ, ਗੁਰੂ, ਗੁਰਮੁਖ, ਮਨਮੁਖ ਸ਼ਬਦ ਅਤੇ ਨਾਮ ਦੇ ਸੰਕਲਪਾਂ ਦੀ ਵਿਆਖਿਆ ਆਵੱਸ਼ਕ ਜਾਪਦੀ ਹੈ। ਇਸ ਵਿਆਖਿਆ ਵਿਚ ਉਪਰੋਕਤ ਸੰਕਲਪਾਂ ਬਾਰੇ ਗੁਰੂ ਜੀ ਅਤੇ ਜੋਗੀਆਂ ਦੇ ਮਤ-ਭੇਦਾਂ ਦੀ ਵੀ ਸਿਧ ਗੋਸਟਿ ਦੇ ਆਧਾਰ 'ਤੇ ਚਰਚਾ ਕੀਤੀ ਜਾਵੇਗੀ।

## ਪਰਮਾਤਮਾ

ਸਿਧ ਗੋਸਟਿ ਵਿਚ ਗੁਰੂ ਨਾਨਕ ਸਾਹਿਬ ਪਰਮਾਤਮਾ ਸੰਬੰਧੀ ਵਿਚਾਰਾਂ ਨੂੰ ਚਰਚਾ ਦਾ ਵਿਸ਼ਾ ਬਣਾਉਂਦੇ ਹਨ। ਸਿੱਧ ਜੋਗੀ ਆਪਣਾ ਨਿਸ਼ਾਨਾ ਮਨੁੱਖ ਦੇ ਪੱਥਰ ਰੂਪ ਹੋਣ ਤਕ ਜਿਸ ਨੂੰ ਉਹ 'ਕੈਵਲਯਾ' ਦਾ ਨਾਮ ਦਿੰਦੇ ਹਨ, ਰੱਖਦੇ ਅਤੇ ਅਨਹਦ ਨਾਦ ਸੁਣਨ ਤਕ ਹੀ ਮੁਕਤੀ ਸਮਝਦੇ ਸਨ।

ਪਰ ਗੁਰੂ ਨਾਨਕ ਸਾਹਿਬ ਦਾ ਅਸਲੀ ਨਿਸ਼ਾਨਾ ਪਰਮਾਤਮਾ ਵਿਚ ਵਿਲੀਨਤਾ ਦਾ ਸੀ। ਇਸ ਲਈ ਉਹਨਾਂ ਅਨੁਸਾਰ ਨਿਰਗੁਣ (ਸੁੰਨ) ਪ੍ਰਭੂ ਅੰਦਰ ਵੀ ਹੈ, ਬਾਹਰ ਵੀ ਹੈ ਅਤੇ ਉਹ ਤਿੰਨਾਂ ਭਵਨਾਂ (ਆਕਾਸ਼, ਧਰਤੀ, ਪਾਤਾਲ) ਵਿਚ ਰਮਿਆ ਹੋਇਆ ਹੈ। ਪਰਮਾਤਮਾ ਗੁਪਤ ਵੀ ਹੈ ਅਤੇ ਪਰਗਟ ਵੀ ਹੈ। ਸਾਰੀ ਸ੍ਰਿਸ਼ਟੀ ਉਸੇ ਅਬਿਨਾਸ਼ੀ ਪ੍ਰਭੂ ਦਾ ਖੇਲ ਹੈ। ਸਾਧਨਾ ਕਰਨ ਵਾਲੇ ਸਾਧਕ, ਸਾਧਨਾ ਵਿਚ ਪੁੱਗੇ ਹੋਏ ਜੋਗੀ, ਗੁਰੂ ਤੇ ਉਹਨਾਂ ਦੇ ਚੇਲੇ ਉਸ ਪਰਮਾਤਮਾ ਨੂੰ ਖੋਜਦੇ ਫਿਰਦੇ ਹਨ ਅਤੇ ਉਸ ਦੇ ਨਾਮ ਦੀ ਭਿੱਛਿਆ ਮੰਗ ਰਹੇ ਹਨ। ਗੁਰਵਾਕ ਹੈ:

**ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ॥**
**ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ॥**
**ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ॥**
**ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੬)*

## ਗੁਰੂ

ਸਿਧ ਜੋਗੀ ਗੁਰੂ ਵਿਚ ਵਿਸ਼ਵਾਸ ਰੱਖਦੇ ਸਨ। ਉਹ ਗੁਰੂ ਦੀ ਸਿੱਖਿਆ ਰਾਹੀਂ ਰਿਧੀਆਂ ਸਿਧੀਆਂ ਪ੍ਰਾਪਤ ਕਰ ਕੇ ਮੁਕਤੀ ਦਾ ਸਾਧਨ ਲੱਭਦੇ ਸਨ। ਗੁਰੂ ਨਾਨਕ ਸਾਹਿਬ ਨੇ ਵੀ ਗੁਰੂ ਦੀ ਲੋੜ ਉੱਤੇ ਜ਼ੋਰ ਦਿੱਤਾ। ਗੁਰੂ ਹੀ ਅਸਲ ਜੋਗ ਦੀ ਜੁਗਤੀ ਦੱਸਦਾ ਹੈ। ਗੁਰੂ ਨਾਨਕ ਸਾਹਿਬ ਦਾ ਗੁਰੂ ਸਤਿਗੁਰੂ ਹੈ (ਭਾਵ ਕਿ ਗੁਰੂ ਤੇ ਪਰਮਾਤਮਾ ਵਿਚ ਆਪ ਕੋਈ ਫ਼ਰਕ ਨਹੀਂ ਸਮਝਦੇ)। ਸਤਿਗੁਰੂ ਦੇ ਮਿਲਾਪ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ। ਸਤਿਗੁਰੂ ਤੋਂ ਬਿਨਾਂ ਨਾ ਨਾਮ ਮਿਲਦਾ ਹੈ ਨਾ ਮੁਕਤੀ ਅਤੇ ਨਾ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ ਹੈ, ਸਗੋਂ ਮਨੁੱਖ ਜ਼ਿੰਦਗੀ ਦੀ ਖੇਡ ਹਾਰ ਕੇ ਆਤਮਕ ਮੌਤ ਸਹੇੜਦਾ ਹੈ। ਸਾਹਿਬ ਫ਼ੁਰਮਾਉਂਦੇ ਹਨ:

**ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ॥**
**ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ॥**
**ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ॥**
**ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ॥**
**ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ॥**
**ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੬)*

ਗੁਰੂ ਤੋਂ ਬਿਨਾਂ ਮਨੁੱਖ ਭਟਕਣ ਵਿਚ ਪੈ ਕੇ ਜੰਮਦਾ ਮਰਦਾ ਰਹਿੰਦਾ ਹੈ ਅਤੇ ਕੀਤੀ ਕਮਾਈ ਵੀ ਕਿਸੇ ਥਾਂ ਨਹੀਂ ਪੈਂਦੀ। ਗੁਰੂ ਤੋਂ ਬਿਨਾਂ ਮਾਇਆ ਦਾ ਮੋਹ ਸੱਪ ਦੇ ਵਾਂਗ ਹੈ ਅਤੇ ਡੱਸਦਾ ਹੈ ਅਤੇ ਗੁਰੂ ਬਿਨਾਂ ਘਾਟਾ ਹੀ ਘਾਟਾ ਹੀ ਹੈ:

**ਬਿਨੁ ਗੁਰ ਭਰਮੈ ਆਵੈ ਜਾਇ॥**
**ਬਿਨੁ ਗੁਰ ਘਾਲ ਨ ਪਵਈ ਥਾਇ॥**
**ਬਿਨੁ ਗੁਰ ਮਨੂਆ ਅਤਿ ਡੋਲਾਇ॥**
**ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ॥**
**ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ॥**
**ਨਾਨਕ ਗੁਰ ਬਿਨੁ ਘਾਟੇ ਘਾਟ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੨)*

ਗੁਰੂ ਸਭ ਔਗੁਣ ਦੂਰ ਕਰ ਕੇ ਗੁਣਾਂ ਨਾਲ ਸੰਸਾਰ ਸਾਗਰ ਤੋਂ ਪਾਰ ਉਤਾਰਾ ਕਰਵਾ ਦਿੰਦਾ ਹੈ। ਸਤਿਗੁਰੂ ਦੇ ਮਿਲਣ ਨਾਲ ਮੁਕਤੀ ਦਾ ਰਾਹ ਵੀ ਮੋਕਲਾ ਹੋ ਜਾਂਦਾ ਹੈ। ਇਸ ਤਰ੍ਹਾਂ ਉਪਰੋਕਤ ਦੇ ਆਧਾਰ 'ਤੇ ਗੁਰੂ ਨਾਨਕ ਸਾਹਿਬ ਅਨੁਸਾਰ ਗੁਰੂ ਅਜਿਹਾ ਹੋਣਾ ਚਾਹੀਦਾ ਹੈ, ਜੋ ਮੋਹ ਮਾਇਆ ਦੇ ਜਾਲ ਤੋਂ ਬਚਾ ਕੇ, ਔਗੁਣ ਮਿਟਾ ਕੇ ਸੰਸਾਰ ਸਾਗਰ ਤੋਂ ਪਾਰ ਉਤਾਰਾ ਕਰਾਵੇ ਅਤੇ ਜਨਮ ਮਰਨ ਦੇ ਬੰਧਨ ਤੋਂ ਮੁਕਤੀ ਹਾਸਲ ਕਰਵਾਏ।

## ਗੁਰਮੁਖ

ਸਿਧ ਗੋਸਟਿ ਵਿਚ ਗੁਰੂ ਨਾਨਕ ਸਾਹਿਬ ਨੇ ਗੁਰਮੁਖ ਤੇ ਮਨਮੁਖ ਦੀ ਵਿਆਖਿਆ ਕੀਤੀ ਹੈ। ਗੁਰੂ ਜੀ ਨੇ ਗੁਰਮੁਖ ਮਨੁੱਖ ਨੂੰ ਪੂਰੇ ਜੋਗੀ ਦੀ ਤੁਲਨਾ ਦਿੱਤੀ ਹੈ। ਇਸ ਪ੍ਰਕਾਰ ਗੁਰਮੁਖ ਦਾ ਵਰਣਨ ਇਕ ਆਦਰਸ਼ਕ ਜੋਗੀ ਦਾ ਵਰਣਨ ਹੀ ਹੈ। ਗੁਰਮੁਖ ਬਾਰੇ ਗੁਰੂ ਨਾਨਕ ਸਾਹਿਬ ਦੱਸਦੇ ਹਨ ਕਿ ਗੁਰਮੁਖ ਮਨੁੱਖ ਮੁਕਤ ਹੈ। ਗੁਰਮੁਖ ਉਹ ਹੈ ਜੋ ਪ੍ਰਭੂ ਵਿਚ ਲੀਨ ਰਹਿੰਦਾ ਹੈ। ਮਨਮੁਖ ਮਨ ਦੇ ਪਿੱਛੇ ਲੱਗ ਕੇ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਗੁਰਵਾਕ ਹੈ:

**ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ॥**
**ਅੰਤਰਿ ਬਾਹਰਿ ਸਬਦਿ ਸੁ ਜੁਗਤਾ॥**
**ਮਨਮੁਖਿ ਬਿਨਸੈ ਆਵੈ ਜਾਇ॥**
**ਨਾਨਕ ਗੁਰਮੁਖਿ ਸਾਚਿ ਸਮਾਇ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੯)*

ਗੁਰਮੁਖ ਸੱਚੇ ਪ੍ਰਭੂ ਦਾ ਡਰ ਹਿਰਦੇ ਵਿਚ ਟਿਕਾ ਕੇ, ਬਾਣੀ ਦੁਆਰਾ ਅਸਾਧ ਮਨ ਨੂੰ ਸਾਧ ਕੇ, ਪ੍ਰਭੂ ਦੇ ਗੁਣ ਗਾਇਨ ਕਰਦਾ ਹੋਇਆ ਪਵਿੱਤਰ ਤੇ ਉੱਚੀ ਪਦਵੀ ਪ੍ਰਾਪਤ ਕਰ ਕੇ, ਤਨੋਂ ਮਨੋਂ ਪਰਮਾਤਮਾ ਨੂੰ ਧਿਆਉਂਦਾ ਹੋਇਆ ਉਸ ਵਿਚ ਲੀਨ ਰਹਿੰਦਾ ਹੈ:

**ਗੁਰਮੁਖਿ ਸਾਚੇ ਕਾ ਭਉ ਪਾਵੈ॥**
**ਗੁਰਮੁਖਿ ਬਾਣੀ ਅਘੜੁ ਘੜਾਵੈ॥**
**ਗੁਰਮੁਖਿ ਨਿਰਮਲ ਹਰਿ ਗੁਣ ਗਾਵੈ॥**
**ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ॥**
**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥**
**ਨਾਨਕ ਗੁਰਮੁਖਿ ਸਾਚਿ ਸਮਾਵੈ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੧)*

ਗੁਰੂ ਨਾਨਕ ਸਾਹਿਬ ਜੀ ਅਨੁਸਾਰ ਉਹਨਾਂ ਨੇ ਅਸਲ ਵਿਚ ਗੁਰਮੁਖ ਦੀ ਭਾਲ ਵਿਚ ਹੀ ਉਦਾਸੀਆਂ ਕੀਤੀਆਂ ਸਨ ਅਤੇ ਉਹ ਜ਼ਿਕਰ ਕਰਦੇ ਹਨ ਕਿ ਅਸੀਂ ਕੇਵਲ ਗੁਰਮੁਖਾਂ ਦੇ ਦਰਸ਼ਨ ਲਈ ਹੀ ਉਦਾਸੀ ਭੇਖ ਧਾਰਨ ਕੀਤਾ ਹੈ:

**ਗੁਰਮੁਖਿ ਖੋਜਤ ਭਏ ਉਦਾਸੀ॥**
**ਦਰਸਨ ਕੈ ਤਾਈ ਭੇਖ ਨਿਵਾਸੀ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੯)*

ਗੁਰਮੁਖ ਆਦਮੀ ਵੇਦਾਂ ਦਾ ਗਿਆਤਾ ਹੈ। ਉਹ ਗੁਰੂ ਵਿਚਾਰ ਰਾਹੀਂ ਅਕੱਥ ਪ੍ਰਭੂ ਦੇ ਗੁਣਾਂ ਨੂੰ ਬਿਆਨ ਕਰ ਸਕਦਾ ਹੈ। ਉਹ ਆਪਣੇ ਪਰਿਵਾਰ ਵਿਚ ਰਹਿੰਦਿਆਂ, ਹਰੀ ਦੇ ਪਿਆਰ ਨੂੰ ਦਿਲ ਵਿਚ ਧਾਰ ਕੇ ਗੁਰੂ ਦੇ ਦੱਸੇ ਸ਼ਬਦ ਨਾਲ ਆਚਰਣ ਉੱਚਾ ਕਰ ਕੇ, ਹਉਮੈ ਨੂੰ ਮਾਰ ਕੇ ਪਰਮਾਤਮਾ ਵਿਚ ਲੀਨ ਰਹਿੰਦਾ ਹੈ:

**ਗੁਰਮੁਖਿ ਅਕਥੁ ਕਥੈ ਬੀਚਾਰਿ ॥**
**ਗੁਰਮੁਖਿ ਨਿਬਹੈ ਸਪਰਵਾਰਿ ॥**
**ਗੁਰਮੁਖਿ ਜਪੀਐ ਅੰਤਰਿ ਪਿਆਰਿ ॥**
**ਗੁਰਮੁਖਿ ਪਾਈਐ ਸਬਦਿ ਅਚਾਰਿ ॥**
**ਸਬਦਿ ਭੇਦਿ ਜਾਣੈ ਜਾਣਾਈ ॥**
**ਨਾਨਕ ਹਉਮੈ ਜਾਲਿ ਸਮਾਈ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੧)*

ਇਹ ਧਰਤੀ ਵੀ ਪਰਮਾਤਮਾ ਨੇ ਗੁਰਮੁਖਾਂ ਲਈ ਬਣਾਈ ਹੈ। ਗੁਰੂ ਨਾਨਕ ਸਾਹਿਬ ਅਨੁਸਾਰ ਗੁਰਮੁਖ ਮਨੁੱਖ ਨੂੰ ਸਭ ਰਿਧੀਆਂ ਸਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ। ਉਹ ਜੋਗੀਆਂ ਵਾਂਗ ਚੰਗੇ ਮੰਦੇ ਦੀ ਹਾਲਤ ਵੀ ਜਾਣ ਲੈਂਦਾ ਹੈ। ਗੁਰਮੁਖ ਆਦਮੀ ਆਪ ਵੀ ਤਰਦਾ ਹੈ ਅਤੇ ਦੂਜਿਆਂ ਨੂੰ ਵੀ ਪਾਰ ਲੰਘਾ ਦਿੰਦਾ ਹੈ। ਗੁਰ ਫ਼ੁਰਮਾਨ ਹੈ:

**ਗੁਰਮੁਖਿ ਅਸਟ ਸਿਧੀ ਸਭਿ ਬੁਧੀ ॥**
**ਗੁਰਮੁਖਿ ਭਵਜਲੁ ਤਰੀਐ ਸਚੁ ਸੁਧੀ ॥**
**ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥**
**ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥**
**ਗੁਰਮੁਖਿ ਤਾਰੇ ਪਾਰਿ ਉਤਾਰੇ ॥**
**ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੧)*

ਗੁਰਮੁਖ ਨਾਮ ਸਿਮਰਦਿਆਂ ਹੋਇਆਂ ਦਾਨ ਦਿੰਦਾ ਹੈ ਅਤੇ ਸਰੀਰਕ ਪਵਿੱਤਰਤਾ ਵੀ ਬਣਾਈ ਰੱਖਦਾ ਹੈ। ਉਸ ਦੀ ਸੁਰਤ ਸਹਿਜ ਅਵਸਥਾ ਵਿਚ ਜੁੜਦਿਆਂ ਨਾਮ ਪਾਉਂਦੀ ਹੈ ਅਤੇ ਉਹ ਪਰਮਾਤਮਾ ਨੂੰ ਪ੍ਰਾਪਤ ਕਰ ਕੇ ਹੋਰਨਾਂ ਨੂੰ ਵੀ ਨਾਮ ਜਪਾ ਕੇ ਪਰਮਾਤਮਾ ਨਾਲ ਮੇਲ ਮਿਲਾਉਂਦਾ ਹੈ:

**ਗੁਰਮੁਖਿ ਨਾਮੁ ਦਾਨੁ ਇਸਨਾਨੁ ॥**
**ਗੁਰਮੁਖਿ ਲਾਗੈ ਸਹਜਿ ਧਿਆਨੁ ॥**
**ਗੁਰਮੁਖਿ ਪਾਵੈ ਦਰਗਹ ਮਾਨੁ ॥**
**ਗੁਰਮੁਖਿ ਭਉ ਭੰਜਨੁ ਪਰਧਾਨੁ ॥**
**ਗੁਰਮੁਖਿ ਕਰਣੀ ਕਾਰ ਕਰਾਏ ॥**
**ਨਾਨਕ ਗੁਰਮੁਖਿ ਮੇਲਿ ਮਿਲਾਏ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੨)*

ਗੁਰਮੁਖ ਆਦਮੀ ਵੇਦਾਂ ਤੇ ਸਿਮ੍ਰਤੀਆਂ ਦਾ ਗਿਆਨੀ ਹੋਣ ਦੇ ਨਾਲ ਨਾਲ ਨਿਰਵੈਰ ਵੀ ਹੈ। ਉਹ ਨਾਮ ਤੇ ਸ਼ਬਦ ਦੁਆਰਾ ਹਉਮੈ ਨੂੰ ਸਾੜ ਕੇ, ਖਰੇ ਖੋਟੇ ਦੀ ਪਛਾਣ ਕਰਦਿਆਂ ਸੱਚੇ ਪ੍ਰਭੂ ਦੇ ਗੁਣ ਗਾਉਂਦਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ ॥**
**ਗੁਰਮੁਖਿ ਪਾਵੈ ਘਟਿ ਘਟਿ ਭੇਦ ॥**

..... ..... .....

**ਗੁਰਮੁਖਿ ਖੋਟੇ ਖਰੇ ਪਛਾਣੁ ॥**

..... ..... .....

**ਗੁਰਮੁਖਿ ਹਉਮੈ ਸਬਦਿ ਜਲਾਏ ॥**
**ਗੁਰਮੁਖਿ ਸਾਚੇ ਕੇ ਗੁਣ ਗਾਏ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੨)*

## ਮਨਮੁਖ

ਜਿਥੇ ਗੁਰਮੁਖ ਪੰਜਾਂ ਵਿਕਾਰਾਂ ਤੋਂ ਨਿਰਲੇਪ ਰਹਿੰਦਾ, ਆਵਾਗਵਣ ਦੇ ਚੱਕਰ ਤੋਂ ਉਪਰ ਹੁੰਦਾ ਹੈ, ਉਥੇ ਗੁਰੂ ਨਾਨਕ ਸਾਹਿਬ ਅਨੁਸਾਰ ਮਨਮੁਖ, ਮਨ ਦੇ ਪਿੱਛੇ ਲੱਗ ਕੇ ਜੀਵਨ ਦੇ ਸਹੀ ਰਸਤੇ ਤੋਂ ਖੁੰਝ ਜਾਂਦਾ ਹੈ ਅਤੇ ਜਮਾਂ ਦੀ ਮੁਥਾਜੀ ਵਿਚ ਪਿਆ ਰਹਿੰਦਾ ਹੈ। ਉਹ ਅਗਿਆਨਤਾ ਵਿਚ ਆਪਣੇ ਘਰ (ਨਿੱਜ ਸਰੂਪ) ਨੂੰ ਛੱਡ ਕੇ ਬਾਹਰ ਜੰਗਲਾਂ ਵਿਚ ਪਦਾਰਥਾਂ ਲਈ ਭਟਕਦਾ ਰਹਿੰਦਾ ਹੈ। ਉਹ ਮੜ੍ਹੀਆਂ ਮਸਾਣਾਂ ਵਿਚ ਮੰਤਰ ਪੜ੍ਹਨ ਵਾਲਿਆਂ ਵਾਂਗ ਕੁਰਾਹੇ ਪਿਆ ਦੁਰਬਚਨ ਬੋਲਦਾ ਅਤੇ ਗੁਰੂ ਦੇ ਸ਼ਬਦ ਨੂੰ ਨਹੀਂ ਸਮਝਦਾ। ਇਸ ਸੰਬੰਧੀ ਗੁਰਵਾਕ ਹੈ:

**ਮਨਮੁਖਿ ਭੂਲੈ ਜਮ ਕੀ ਕਾਣਿ॥**
**ਪਰ ਘਰੁ ਜੋਹੈ ਹਾਣੇ ਹਾਣਿ॥**
**ਮਨਮੁਖਿ ਭਰਮਿ ਭਵੈ ਬੇਬਾਣਿ॥**
**ਵੇਮਾਰਗਿ ਮੂਸੈ ਮੰਤ੍ਰਿ ਮਸਾਣਿ॥**
**ਸਬਦੁ ਨ ਚੀਨੈ ਲਵੈ ਕੁਬਾਣਿ॥.....** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੧)*

ਭਾਵ, ਜੋ ਅਸਲ ਜੋਗ ਨੂੰ ਨਹੀਂ ਅਪਣਾਉਂਦਾ, ਉਹ ਮਨਮੁਖ ਹੈ। ਗੁਰੂ ਨਾਨਕ ਸਾਹਿਬ ਅਨੁਸਾਰ ਜਿਨ੍ਹਾਂ ਨੂੰ ਲੋਕੀਂ ਜੋਗੀ ਕਹਿੰਦੇ ਹਨ, ਉਹ ਮਨਮੁਖ ਵਾਂਗ ਮਨ ਦੇ ਪਿੱਛੇ ਲੱਗ ਕੇ, ਘਰ-ਬਾਰ ਤਿਆਗ ਕੇ ਜੰਗਲਾਂ ਵਿਚ ਮੁਕਤੀ ਲਈ ਭਟਕਦੇ ਫਿਰਦੇ ਹਨ ਪਰ ਗੁਰਮੁਖ ਜਾਂ ਅਸਲੀ ਜੋਗੀ ਘਰ-ਬਾਰੀ ਹੁੰਦਾ ਹੋਇਆ, ਪੰਜਾਂ ਵਿਕਾਰਾਂ ਨੂੰ ਮਾਰ ਕੇ, ਪ੍ਰਭੂ ਦਾ ਸਿਮਰਨ ਕਰਦਿਆਂ ਸਭ ਰਿਧੀਆਂ ਸਿਧੀਆਂ ਪ੍ਰਾਪਤ ਕਰਦਾ ਹੈ ਅਤੇ ਜਨਮ ਮਰਨ ਦੇ ਗੇੜ ਤੋਂ ਮੁਕਤ ਹੁੰਦਾ ਹੈ। ਉਹ ਆਪ ਤਾਂ ਮੁਕਤ ਹੁੰਦਾ ਹੀ ਹੈ, ਦੂਜਿਆਂ ਨੂੰ ਵੀ ਮੁਕਤੀ ਦਿਵਾਉਂਦਾ ਹੈ।

ਗੁਰੂ ਨਾਨਕ ਸਾਹਿਬ ਨੇ ਅਸਲੀ ਜੋਗ ਦੀ ਜੁਗਤੀ, ਭਾਵ ਪਰਮਾਤਮਾ ਵਿਚ ਵਿਲੀਨਤਾ ਦੀ ਜੁਗਤੀ ਲੱਭਣ ਦੇ ਸਾਧਨ ਵੀ ਸਿਧ ਗੋਸਟਿ ਵਿਚ ਦੱਸੇ ਹਨ ਅਤੇ ਇਹ ਸਾਧਨ ਹਨ ਸ਼ਬਦ ਤੇ ਨਾਮ। ਇਹਨਾਂ ਰਾਹੀਂ ਹੀ ਜੀਵਨ ਦਾ ਅਸਲੀ ਮਨੋਰਥ ਪ੍ਰਾਪਤ ਹੁੰਦਾ ਹੈ।

## ਸ਼ਬਦ

ਜੋਗੀ ਸ਼ਬਦ ਦੇ ਵਿਸ਼ਵਾਸੀ ਹਨ ਪਰ ਉਹਨਾਂ ਦਾ ਸ਼ਬਦ ਮਨ, ਪ੍ਰਾਣ, ਗੁਫ਼ਾ ਅਤੇ ਸੁੰਨ ਉੱਤੇ ਆਧਾਰਿਤ ਹੈ। ਗੁਰੂ ਨਾਨਕ ਸਾਹਿਬ ਅਨੁਸਾਰ ਸ਼ਬਦ ਦਾ ਆਧਾਰ ਬ੍ਰਹਮ ਹੈ। ਸ਼ਬਦ ਗੁਰੂ ਨਾਨਕ ਸਾਹਿਬ ਅਨੁਸਾਰ ਉਸ ਦਾ ਦਰਸ਼ਨ ਹੈ। ਸਤਿਗੁਰੂ ਨਾਲ ਸਿੱਖ ਨੂੰ ਇਕ-ਮਿਕ ਹੋਣ ਨਾਲ ਹੀ ਪਰਮ ਪਦ ਪ੍ਰਾਪਤ ਹੁੰਦਾ ਹੈ। ਸਤਿਗੁਰੂ ਸਿੱਖ ਨੂੰ ਸੱਚੇ ਸ਼ਬਦ ਰਾਹੀਂ ਆਪਣੇ ਵਿਚ ਮਿਲਾ ਲੈਂਦਾ ਹੈ ਤੇ ਦੂਈ ਜਾਂ ਦਵੈਤ ਦਾ ਭੇਦ ਮਿਟਾ ਦਿੰਦਾ ਹੈ। ਇਸ ਤਰ੍ਹਾਂ ਗੁਰੂ ਦੇ ਸ਼ਬਦ ਨੂੰ ਪਛਾਣਨ ਵਾਲਾ ਹੀ ਅਸਲੀ ਜੋਗੀ ਹੈ। ਸ਼ਬਦ ਦੀ ਪਛਾਣ ਨਾਲ ਉਸ ਦਾ ਹਿਰਦਾ ਪ੍ਰਕਾਸ਼ਮਾਨ ਹੋ ਜਾਂਦਾ ਹੈ ਅਤੇ ਉਸ ਨੂੰ ਵਡਿਆਈ ਮਿਲਦੀ ਹੈ। ਗੁਰੂ ਪਾਤਸ਼ਾਹ ਦਾ ਪਾਵਨ ਹੁਕਮ ਹੈ:

**ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ॥**
**ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ॥**
**ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੦)*

ਗੁਰੂ ਨਾਨਕ ਸਾਹਿਬ ਸ਼ਬਦ ਦੀ ਮਹੱਤਤਾ ਦੱਸਦਿਆਂ ਹੋਇਆਂ ਕਹਿੰਦੇ ਹਨ ਕਿ ਸ਼ਬਦ ਪ੍ਰਾਣਾਂ ਦਾ ਆਸਰਾ ਹੈ। ਜੋ ਮਨੁੱਖ ਗੁਰੂ ਦੇ ਸ਼ਬਦ ਵਿਚ ਰੰਗੇ ਜਾਂਦੇ ਹਨ, ਉਹਨਾਂ ਨੂੰ ਸਦਾ ਟਿਕੇ ਰਹਿਣ ਵਾਲਾ ਨਾਮ ਰਸ ਮਿਲ ਜਾਂਦਾ ਹੈ। ਉਹ ਸੱਚੇ ਪ੍ਰਭੂ ਵਿਚ ਲੀਨ ਹੋਏ ਰਹਿੰਦੇ ਹਨ। ਸਾਹਿਬ ਕਥਨ ਕਰਦੇ ਹਨ:

**ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ॥**
**ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੫)*

ਜੋਗੀਆਂ ਨੂੰ ਸੰਬੋਧਨ ਕਰ ਕੇ ਗੁਰੂ ਨਾਨਕ ਸਾਹਿਬ ਸਿਧ ਗੋਸਟਿ ਦੀ ਪਹਿਲੀ ਪਉੜੀ ਵਿਚ ਹੀ ਸ਼ਬਦ ਦੀ ਲੋੜ ਬਾਰੇ ਦੱਸਦੇ ਹੋਏ ਕਹਿੰਦੇ ਹਨ ਕਿ ਤੀਰਥ ਰਟਨ ਜਾਂ ਸਰੀਰਕ ਸੁੱਚ ਨਾਲ ਮੁਕਤੀ ਨਹੀਂ ਮਿਲਦੀ। ਗੁਰੂ ਦਾ ਸੱਚਾ ਸ਼ਬਦ ਹੀ ਮੁਕਤੀ ਦਾ ਸਾਧਨ ਹੈ। ਪਰ ਇਹ ਸ਼ਬਦ ਕੇਵਲ ਉਸ ਦੇ ਹਿਰਦੇ ਵਿਚ ਹੀ ਵੱਸ ਸਕਦਾ ਹੈ ਜਿਸ ਉੱਤੇ ਪ੍ਰਭੂ ਮਿਹਰ ਕਰੇ। ਗੁਰ ਫ਼ੁਰਮਾਨ ਹੈ:

**ਕਿਆ ਭਵੀਐ ਸਚਿ ਸੂਚਾ ਹੋਇ॥**
**ਸਾਚ ਸਬਦ ਬਿਨੁ ਮੁਕਤਿ ਨ ਕੋਇ॥ ਰਹਾਉ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੩੮)*

## ਨਾਮ

ਸਿਧ ਗੋਸਟਿ ਵਿਚ ਗੁਰੂ ਨਾਨਕ ਸਾਹਿਬ ਨਾਮ ਦੀ ਮਹਿਮਾ ਬਾਰੇ ਵੀ ਚਰਚਾ ਕਰਦੇ ਹਨ। ਸਿੱਧ ਜੋਗੀ ਨਾਮ ਦੇ ਵਿਸ਼ਵਾਸੀ ਨਹੀਂ ਹਨ ਪਰ ਗੁਰੂ ਨਾਨਕ ਸਾਹਿਬ ਜੀ ਅਨੁਸਾਰ ਨਾਮ ਦੁਆਰਾ ਮਾਨਸਿਕ ਸੰਤੁਲਨ ਅਤੇ ਸਹਿਜ ਦੀ ਪ੍ਰਾਪਤੀ ਹੁੰਦੀ ਹੈ। ਨਾਮ ਗੁਰੂ ਨਾਨਕ ਸਾਹਿਬ ਦੇ ਜੋਗ ਸੰਕਲਪ ਦਾ ਮੁੱਖ ਆਦਰਸ਼ ਹੈ। ਪ੍ਰਭੂ ਦੇ ਨਾਮ ਵਿਚ ਲੀਨ ਹੋਣ ਨਾਲ ਹਉਮੈ ਦੂਰ ਹੋ ਜਾਂਦੀ ਹੈ ਅਤੇ ਸੱਚੇ ਪ੍ਰਭੂ ਵਿਚ ਸਮਾਈਦਾ ਹੈ। ਨਾਮ ਨਾਲ ਹੀ ਜੋਗ ਦੀ ਅਸਲੀ ਜੁਗਤੀ ਦਾ ਪਤਾ ਲੱਗਦਾ ਹੈ। ਤਿੰਨਾਂ ਭਵਨਾਂ (ਧਰਤੀ, ਆਕਾਸ਼, ਪਾਤਾਲ) ਦੀ ਸੋਝੀ ਪ੍ਰਾਪਤ ਹੁੰਦੀ ਹੈ, ਮੋਖ-ਦੁਆਰਾ ਮਿਲਦਾ ਹੈ ਅਤੇ ਸਦੀਵੀ ਸੁੱਖ ਪ੍ਰਾਪਤ ਹੁੰਦਾ ਹੈ। ਗੁਰਵਾਕ ਹੈ:

**ਨਾਮੇ ਰਾਤੇ ਹਉਮੈ ਜਾਇ॥**
**ਨਾਮਿ ਰਤੇ ਸਚਿ ਰਹੇ ਸਮਾਇ॥**
**ਨਾਮਿ ਰਤੇ ਜੋਗ ਜੁਗਤਿ ਬੀਚਾਰੁ॥**
**ਨਾਮਿ ਰਤੇ ਪਾਵਹਿ ਮੋਖ ਦੁਆਰੁ॥**
**ਨਾਮਿ ਰਤੇ ਤ੍ਰਿਭਵਣੁ ਸੋਝੀ ਹੋਇ॥**
**ਨਾਨਕ ਨਾਮਿ ਰਤੇ ਸਦਾ ਸੁਖੁ ਹੋਇ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੧)*

ਨਾਮ ਵਿਚ ਰੰਗਿਆਂ ਹੀ ਪਰਮਾਤਮਾ ਨਾਲ ਮਿਲਾਪ ਹੁੰਦਾ ਹੈ। ਨਾਮ ਹੀ ਤਪ ਹੈ, ਇਹ ਹੀ ਸੱਚੀ ਤੇ ਸੁੱਚੀ ਕਰਣੀ ਹੈ। ਨਾਮ ਵਿਚ ਲੀਨਤਾ ਨਾਲ ਗੁਣ ਤੇ ਗਿਆਨ ਦਾ ਵਿਚਾਰ ਹੁੰਦਾ ਹੈ ਅਤੇ ਨਾਮ ਤੋਂ ਬਿਨਾਂ ਹੋਰ ਬੋਲਣਾ ਸਭ ਵਿਅਰਥ ਹੈ:

**ਨਾਮਿ ਰਤੇ ਸਿਧ ਗੋਸਟਿ ਹੋਇ॥**
**ਨਾਮਿ ਰਤੇ ਸਦਾ ਤਪੁ ਹੋਇ॥**
**ਨਾਮਿ ਰਤੇ ਸਚੁ ਕਰਣੀ ਸਾਰੁ॥**

**ਨਾਮਿ ਰਤੇ ਗੁਣ ਗਿਆਨ ਬੀਚਾਰੁ ॥**
**ਬਿਨੁ ਨਾਵੈ ਬੋਲੈ ਸਭੁ ਵੇਕਾਰੁ ॥**
**ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੧)*

ਸਿਧ ਗੋਸਟਿ ਦੇ ਅਖ਼ੀਰ ਵਿਚ ਵੀ ਗੁਰੂ ਨਾਨਕ ਸਾਹਿਬ ਸਾਰ ਦੇ ਤੌਰ 'ਤੇ ਨਾਮ ਬਾਰੇ ਜੋਗੀ ਨੂੰ ਸੰਬੋਧਨ ਕਰਦੇ ਹਨ ਕਿ ਨਾਮ ਤੋਂ ਬਿਨਾਂ ਜੋਗ ਵੀ ਸਫਲ ਨਹੀਂ ਹੁੰਦਾ :

**ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੬)*

ਪਰ ਨਾਮ ਕਿਵੇਂ ਜਾਂ ਕਿਥੋਂ ਪ੍ਰਾਪਤ ਹੋਵੇ, ਇਸ ਬਾਰੇ ਵੀ ਗੁਰੂ ਨਾਨਕ ਸਾਹਿਬ ਸਿਧ ਗੋਸਟਿ ਵਿਚ ਹੀ ਜ਼ਿਕਰ ਕਰਦੇ ਹਨ ਕਿ ਇਹ ਨਾਮ ਪੂਰੇ ਗੁਰੂ ਤੋਂ ਹੀ ਮਿਲਦਾ ਹੈ ਤੇ ਇਹੀ ਜੋਗ ਦੀ ਜੁਗਤੀ ਹੈ। ਇਸ ਬਾਰੇ ਸਾਹਿਬ ਫ਼ੁਰਮਾਉਂਦੇ ਹਨ :

**ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥**
**ਜੋਗ ਜੁਗਤਿ ਸਚਿ ਰਹੈ ਸਮਾਇ ॥** *(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੧)*

**ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥**
*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੬)*

ਸਿਧ ਗੋਸਟਿ ਤੇ ਇਸ ਤੋਂ ਇਲਾਵਾ ਗੁਰਬਾਣੀ ਦੀਆਂ ਹੋਰ ਅੰਦਰਲੀਆਂ ਗਵਾਹੀਆਂ ਦੇ ਆਧਾਰ ਉੱਤੇ ਇਹ ਸਿੱਟਾ ਨਿਕਲਦਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਵੇਲੇ ਜੋਗੀ ਤੰਤਰਾਂ-ਮੰਤਰਾਂ ਨਾਲ ਰਿਧੀਆਂ ਸਿਧੀਆਂ ਪ੍ਰਾਪਤ ਕਰ ਕੇ ਲੋਕਾਈ ਤੋਂ ਦੂਰ ਪਹਾੜਾਂ ਦੀਆਂ ਖੁੰਦਰਾਂ ਵਿਚ ਲੁਕੇ ਹੋਏ ਸਨ। ਜੋਗੀ ਭੇਖ ਧਾਰਨ ਤੋਂ ਬਾਅਦ ਵੀ ਹਉਮੈ ਦਾ ਤਿਆਗ ਨਹੀਂ ਸਨ ਕਰ ਸਕੇ ਅਤੇ ਅਜੇ ਵੀ ਪੰਜਾਂ ਵਿਕਾਰਾਂ ਦੀ ਚਾਦਰ ਵਿਚ ਲਪੇਟੇ ਪਏ ਸਨ। ਜੋਗੀਆਂ ਨੂੰ ਘਰ-ਬਾਰ ਤਿਆਗਣ ਤੋਂ ਬਾਅਦ ਵੀ ਸੰਤੋਖ ਨਹੀਂ ਸੀ ਅਤੇ ਫਿਰ ਗ੍ਰਿਹਸਥੀਆਂ ਦੇ ਘਰ ਮੰਗਣ ਆਉਂਦੇ ਸਨ। ਜੋਗੀ ਅਸਲ ਜੋਗ ਦੀ ਜੁਗਤੀ ਤੋਂ ਅਜੇ ਵਿਰਵੇ ਸਨ, ਸੱਖਣੇ ਸਨ।

ਸਿਧ ਗੋਸਟਿ ਵਿਚ ਗੁਰੂ ਨਾਨਕ ਸਾਹਿਬ ਨੇ ਜੋਗੀਆਂ ਨੂੰ ਸੰਸਾਰ ਵਿਚ ਰਹਿ ਕੇ ਘਰ-ਬਾਰੀ ਹੁੰਦਿਆਂ ਹੋਇਆਂ ਗੁਰੂ ਰਾਹੀਂ ਦਿੱਤੇ ਨਾਮ ਤੇ ਸ਼ਬਦ ਦੇ ਸਿਮਰਨ ਨਾਲ, ਜੋਗੀ ਦੇ ਚਿੰਨ੍ਹਾਂ (ਮੁੰਦ੍ਰਾ, ਖਿੰਥਾ, ਝੋਲੀ, ਸਿੰਙੀ, ਟੋਪੀ, ਖੱਪਰ, ਡੰਡਾ ਆਦਿ) ਦੀ ਥਾਂ ਸਤਿ, ਸੰਤੋਖ, ਸੰਜਮ, ਸਰਮ ਆਦਿ ਅਪਨਾਉਣ ਲਈ ਕਿਹਾ। ਗੁਰੂ ਪਾਤਸ਼ਾਹ ਉਪਦੇਸ਼ ਕਰਦੇ ਹਨ ਕਿ ਤੀਰਥ ਰਟਨ, ਕੰਨ ਪੜਵਾਉਣ, ਸਰੀਰ 'ਤੇ ਸੁਆਹ ਮਲਣ ਤੇ ਹੱਠ ਯੋਗ ਜਾਂ ਹੋਰ ਨਿਉਲੀ ਕਰਮ ਕਰਨ ਨਾਲ ਮੁਕਤੀ ਨਹੀਂ ਮਿਲਦੀ। ਮੁਕਤੀ ਤਾਂ ਕੇਵਲ ਪਰਮਾਤਮਾ ਦੀ ਕਿਰਪਾ ਨਾਲ, ਸਤਿਗੁਰੂ ਦੇ ਦੱਸੇ ਸ਼ਬਦ ਦੁਆਰਾ, ਉਸ ਦੇ ਦੱਸੇ ਰਾਹ ਉੱਤੇ ਤੁਰ ਕੇ, ਜੋਗੀ ਚਿੰਨ੍ਹਾਂ ਦੀ ਥਾਂ ਸਤਿ, ਸੰਤੋਖ, ਸੰਜਮ, ਸਰਮ ਆਦਿ ਨੂੰ ਹਿਰਦੇ ਵਿਚ ਵਸਾ ਕੇ ਹੀ ਮਿਲ ਸਕਦੀ ਹੈ। ਗੁਰੂ ਨਾਨਕ ਸਾਹਿਬ ਅਨਹਦ ਸ਼ਬਦ ਸੁਣਨ ਜਾਂ ਕੈਵਲਯ ਨੂੰ ਮੁਕਤੀ ਨਹੀਂ ਮੰਨਦੇ। ਉਹਨਾਂ ਅਨੁਸਾਰ ਸੱਚੇ ਪ੍ਰਭੂ ਵਿਚ ਵਿਲੀਨਤਾ ਹੀ ਮੁਕਤੀ ਹੈ। ਇਹੀ ਅਸਲ ਮਨੋਰਥ ਹੈ। ਇਹੀ ਜੋਗੀਆਂ ਦਾ ਕੈਵਲਯ ਰੂਪ ਹੈ।

ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਨੇ ਸਿਧ ਗੋਸਟਿ ਵਿਚ ਜੋਗ ਦੀ ਵਿਆਖਿਆ ਕਰਦਿਆਂ ਹੋਇਆਂ ਸੱਚੇ ਮਾਰਗ, ਸੱਚੇ ਭੇਖ, ਸੱਚੇ ਦਰਸ਼ਨ, ਸੱਚੇ ਜੋਗ ਅਤੇ ਸੱਚੇ ਸ਼ਬਦ ਦੀ ਲੋੜ ਦ੍ਰਿੜ੍ਹਾ ਕੇ ਜੋਗੀ ਜਾਂ ਜੀਵ-ਰੂਪੀ ਜਗਿਆਸੂ ਨੂੰ ਸੱਚਾ ਮਾਰਗ ਦਰਸ਼ਨ ਕਰਵਾਇਆ ਹੈ ਅਤੇ ਸੱਚੇ ਸ਼ਬਦ ਦੀ ਜਾਣ-ਪਛਾਣ ਕਰਵਾਈ ਹੈ।